# ਚਾਨਣ ਭਰੀ ਚੰਗੇਰ

ਪ੍ਰੋ. ਅੱਛਰੂ ਸਿੰਘ




ਜੋਹਰਾ ਪਬਲੀਕੇਸ਼ਨ, ਪਟਿਆਲਾ (ਪੰਜਾਬ)

# ਚਾਨਣ ਭਰੀ ਚੰਗੇਰ

by

**ਪ੍ਰੋ. ਅੱਛਰੂ ਸਿੰਘ** (ਸ਼੍ਰੋਮਣੀ ਲੇਖਕ)
ਸਾਬਕਾ ਮੁਖੀ, ਅੰਗ੍ਰੇਜ਼ੀ ਵਿਭਾਗ, ਨਹਿਰੂ ਮੈਮੋਰੀਅਲ ਸਰਕਾਰੀ ਕਾਲਜ, ਮਾਨਸਾ।
ਦੇਸ਼ ਭਗਤ ਯੂਨੀਵਰਸਿਟੀ, ਮੰਡੀ ਗੋਬਿੰਦਗੜ੍ਹ।
ਘਰ : 292/13, 'ਸੁਹਜ ਵਿਲਾ', ਹਮਾਯੂੰਪੁਰ, ਸਰਹਿੰਦ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ।
ਮੋ: 98155-01381, ਈ. ਮੇਲ: achhrusingh@yahoo.com

**CHANAN BHARI CHANGER**

by

**Prof. Achhru Singh** (Shiromani Lekhak)
Former Head, Deptt. of English, Nehru Memorial Govt. College, Mansa
Desh Bhagat University, Mandi Gobindgarh
Resi : # 292/13, 'Sohaj Villa', Hamayunpur, Sirhind, Distt. Fatehgarh Sahib
Mobile : 98155-01381, E-mail : achhrusingh@yahoo.com

ISBN : 978-93-82376-78-1

Year 2017

Rs. 150/-

**ਜ਼ੌਹਰਾ ਪਬਲੀਕੇਸ਼ਨ**
11/4, ਤੇਲੀਵਾੜਾ ਸਟਰੀਟ, ਰਾਘੋ ਮਾਜਰਾ, ਪਟਿਆਲਾ-147001 (ਪੰਜਾਬ)
ਫੋਨ 0175-2210686, ਮੋ. 98147-42995

**Produced and Bound in India**

# ਮੁੱਖ-ਬੰਦ

ਸਾਹਿਤ ਨੂੰ ਮਨੁੱਖੀ ਜੀਵਨ ਦਾ ਸ਼ੀਸ਼ਾ ਕਿਹਾ ਜਾਂਦਾ ਹੈ ਪਰ ਜੇਕਰ ਵਿਸ਼ੇ ਬਾਰੇ ਗੰਭੀਰਤਾ ਨਾਲ ਵਿਚਾਰ ਕੀਤਾ ਜਾਵੇ ਤਾਂ ਸਾਨੂੰ ਪਤਾ ਲੱਗੇਗਾ ਕਿ ਸਾਹਿਤ ਜੀਵਨ ਨੂੰ ਕੇਵਲ ਇਕ ਸ਼ੀਸ਼ੇ ਵਾਂਗ ਪ੍ਰਤੀਬਿੰਬਤ ਹੀ ਨਹੀਂ ਕਰਦਾ ਸਗੋਂ ਜੀਵਨ ਨੂੰ ਵੱਖ-ਵੱਖ ਤਰ੍ਹਾਂ ਨਾਲ ਪ੍ਰਭਾਵਿਤ ਵੀ ਕਰਦਾ ਹੈ। ਇਹ ਮਨੁੱਖ ਨੂੰ ਜੀਵਨ-ਜਾਚ ਵੀ ਸਿਖਾਉਂਦਾ ਹੈ, ਉਸ ਦਾ ਸੁਚੱਜਾ ਮਾਰਗ-ਦਰਸ਼ਨ ਵੀ ਕਰਦਾ ਹੈ, ਉਸ ਦਾ ਸਿਹਤਮੰਦ ਮਨੋਰੰਜਨ ਵੀ ਕਰਦਾ ਹੈ ਅਤੇ ਇਕ ਸੱਚੇ ਮਿੱਤਰ ਵਾਂਗ ਹਰ ਦੁੱਖ-ਸੁੱਖ ਵਿਚ ਉਸ ਦਾ ਸਾਥ ਵੀ ਦਿੰਦਾ ਹੈ। ਜਿਸ ਵਿਅਕਤੀ ਨੂੰ ਇਕ ਵਾਰ ਸਾਹਿਤ ਪੜ੍ਹਨ ਦੀ ਚੇਟਕ ਲੱਗ ਜਾਵੇ ਤਾਂ ਉਹ ਸਾਰੀ ਉਮਰ ਇਸ ਦਾ ਆਨੰਦ ਮਾਣਦਾ ਰਹਿੰਦਾ ਹੈ। ਸਿਆਣੇ ਕਹਿੰਦੇ ਹਨ ਕਿ ਜਿਸ ਦੀ ਪੁਸਤਕਾਂ ਨਾਲ ਮਿੱਤਰਤਾ ਹੋ ਜਾਵੇ, ਉਹ ਜੀਵਨ ਵਿਚ ਕਦੀ ਵੀ ਇਕੱਲਤਾ, ਅਕੇਵਾਂਪਣ ਜਾਂ ਉਦਾਸੀ ਮਹਿਸੂਸ ਨਹੀਂ ਕਰਦਾ।

ਸਾਹਿਤ ਦੀਆਂ ਆਮ ਤੌਰ ਤੇ ਤਿੰਨ ਪ੍ਰਮੁੱਖ ਵਿਧਾਵਾਂ - ਕਵਿਤਾ, ਨਾਟਕ ਅਤੇ ਵਾਰਤਕ- ਮੰਨੀਆਂ ਜਾਂਦੀਆਂ ਹਨ ਅਤੇ ਜਿਸ ਤਰ੍ਹਾਂ ਕਵਿਤਾ ਅਤੇ ਨਾਟਕ ਦੇ ਅੱਗੇ ਕਈ ਵੱਖ-ਵੱਖ ਰੂਪ ਹੁੰਦੇ ਹਨ, ਬਿਲਕੁਲ ਉਸੇ ਤਰ੍ਹਾਂ ਸਾਨੂੰ ਵਾਰਤਕ ਵੀ ਕਈ ਰੂਪਾਂ ਵਿਚ ਮਿਲਦੀ ਹੈ। ਵਾਰਤਕ ਸਾਹਿਤ ਵਿਚ ਨਿਬੰਧ ਦਾ ਇਕ ਵਿਸ਼ੇਸ਼ ਸਥਾਨ ਹੈ ਅਤੇ ਜਿੱਥੇ ਇਹ ਪਾਠਕਾਂ ਨੂੰ ਸਿੱਖਿਅਤ ਕਰਦਾ ਹੈ, ਉੱਥੇ ਇਸ ਨੂੰ ਜਾਣਕਾਰੀ ਅਤੇ ਮਨੋਰੰਜਨ ਦਾ ਵੀ ਇਕ ਮਹੱਤਵਪੂਰਨ ਸੋਮਾ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਨਾਲ ਨਿਬੰਧ ਦਾ ਉਦੇਸ਼ ਪਾਠਕਾਂ ਨੂੰ ਗਿਆਨਵਾਨ ਅਤੇ ਸੂਝਵਾਨ ਬਣਾਉਣ ਦੇ ਨਾਲ-ਨਾਲ ਉਨ੍ਹਾਂ ਦਾ ਸਿਹਤਮੰਦ ਮਨੋਰੰਜਨ ਕਰਨਾ ਵੀ ਹੁੰਦਾ ਹੈ।

ਪੁਸਤਕ 'ਚਾਨਣ ਭਰੀ ਚੰਗੇਰ' ਮੇਰੇ 27 ਚੋਣਵੇਂ ਨਿਬੰਧਾਂ ਦਾ ਸੰਗ੍ਰਹਿ ਹੈ। ਇਸ ਵਿਚ ਸ਼ਾਮਲ ਸਾਰੇ ਹੀ ਨਿਬੰਧ ਸਾਡੇ ਰੋਜ਼ਾਨਾ ਜੀਵਨ ਦੇ ਕਿਸੇ ਨਾ ਕਿਸੇ ਅਹਿਮ ਪਹਿਲੂ ਨਾਲ ਸਬੰਧ ਰਖਦੇ ਹਨ ਅਤੇ ਇਨ੍ਹਾਂ ਦੀ ਚੋਣ ਦਾ ਅਧਾਰ ਵੀ ਇਨ੍ਹਾਂ ਦੀ ਸਾਡੇ ਜੀਵਨ ਵਿਚ ਪ੍ਰਸੰਗਿਕਤਾ ਹੀ ਬਣੀ ਹੈ। ਸਾਰੇ ਹੀ ਨਿਬੰਧਾਂ ਦਾ ਉਦੇਸ਼ ਪਾਠਕਾਂ ਨਾਲ ਵਿਚਾਰਕ ਸਾਂਝ ਪਾਉਣੀ, ਉਨ੍ਹਾਂ ਦੀ ਜਾਣਕਾਰੀ ਵਿਚ ਕੁਝ ਵਾਧਾ ਕਰਨਾ, ਉਨ੍ਹਾਂ ਨੂੰ ਕੁਝ ਨਾ ਕੁਝ ਸੇਧ ਦੇਣੀ ਅਤੇ ਉਨ੍ਹਾਂ ਦਾ ਸਿਹਤਮੰਦ ਮਨੋਰੰਜਨ ਕਰਨਾ ਹੈ। ਸੂਝਵਾਨ ਪਾਠਕਾਂ ਨੂੰ ਹਰ ਨਿਬੰਧ ਵਿਚੋਂ ਹੀ ਕੁਝ ਨਾ ਕੁਝ ਸਿੱਖਣ ਅਤੇ ਮਾਣਨ ਨੂੰ ਮਿਲ ਸਕਦਾ ਹੈ।

ਮੈਂ ਦਿਲੋਂ ਧੰਨਵਾਦੀ ਹਾਂ ਆਪਣੀ ਜੀਵਨ-ਸਾਥਣ ਸ੍ਰੀਮਤੀ ਗੁਰਸ਼ਰਨ ਕੌਰ, ਆਪਣੇ ਸਪੁੱਤਰ ਡਾ. ਧਰਮਿੰਦਰ ਸਿੰਘ ਉੱਭਾ (ਪ੍ਰਿੰਸੀਪਲ, ਖ਼ਾਲਸਾ ਕਾਲਜ, ਪਟਿਆਲਾ), ਆਪਣੇ ਪਰਿਵਾਰ ਦੇ ਬਾਕੀ ਮੈਂਬਰਾਂ ਅਤੇ ਸਮੂਹ ਦੋਸਤਾਂ-ਮਿੱਤਰਾਂ ਦਾ ਜਿਨ੍ਹਾਂ ਪਾਸੋਂ ਮੈਨੂੰ ਪਹਿਲਾਂ ਵਾਂਗ ਹੀ ਇਸ ਪੁਸਤਕ ਦੀ ਤਿਆਰੀ ਲਈ ਭਰਪੂਰ ਉਤਸ਼ਾਹ ਅਤੇ ਸਹਿਯੋਗ ਮਿਲਿਆ ਹੈ। ਮੈਂ ਆਪਣੇ ਪ੍ਰਕਾਸ਼ਕ ਸ. ਅਮਰਜੀਤ ਸਿੰਘ ਜੋਹਰਾ (ਮਾਲਕ, ਜੋਹਰਾ ਪਬਲੀਕੇਸ਼ਨ, ਪਟਿਆਲਾ), ਜਿਸ ਨੇ ਇਸ ਪੁਸਤਕ ਨੂੰ ਕਮਾਲ ਦੀ ਤੇਜ਼ੀ ਨਾਲ ਪ੍ਰਕਾਸ਼ਿਤ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਹੈ, ਦਾ ਵੀ ਤਹਿ ਦਿਲੋਂ ਸ਼ੁਕਰਗੁਜਾਰ ਹਾਂ। ਇਸ ਦੇ ਨਾਲ ਹੀ ਮੈਂ ਸਭ ਤੋਂ ਵਧ ਸ਼ੁਕਰਗੁਜਾਰ ਹਾਂ ਆਪਣੇ ਉਨ੍ਹਾਂ ਸੁਹਿਰਦ ਪਾਠਕਾਂ ਅਤੇ ਪ੍ਰਸ਼ੰਸਕਾਂ ਦਾ ਜਿਨ੍ਹਾਂ ਤੋਂ ਨਿਰੰਤਰ ਮਿਲ ਰਿਹਾ ਹਾਂ-ਪੱਖੀ ਹੁੰਗਾਰਾ ਅਤੇ ਸਹਿਯੋਗ ਮੈਨੂੰ ਆਪਣੇ ਸਾਹਿਤਕ ਕਾਰਜਾਂ ਵਿਚ ਲੱਗੇ ਰਹਿਣ ਲਈ ਹਮੇਸ਼ਾ ਪ੍ਰੇਰਿਤ ਕਰਦਾ ਰਹਿੰਦਾ ਹੈ।

ਮੈਨੂੰ ਆਸ ਹੀ ਨਹੀਂ ਸਗੋਂ ਪੂਰਾ ਵਿਸ਼ਵਾਸ ਹੈ ਕਿ ਪਾਠਕਾਂ ਵਲੋਂ ਮੇਰੀ ਇਸ ਪੁਸਤਕ ਨੂੰ ਵੀ ਮੇਰੀਆਂ ਪਹਿਲੀਆਂ ਪੁਸਤਕਾਂ ਵਾਂਗ ਹੀ ਪਿਆਰ-ਭਰਿਆ ਹੁੰਗਾਰਾ ਮਿਲੇਗਾ। ਕਿਸੇ ਵੀ ਕੁਤਾਹੀ ਜਾਂ ਗਲਤੀ ਲਈ ਅਗੇਤੀ ਮੁਆਫੀ ਦਾ ਜਾਚਕ ਹਾਂ ਅਤੇ ਸੁਧਾਰ ਲਈ ਪ੍ਰਾਪਤ ਹੋਏ ਹਰ ਸੁਝਾਅ ਦਾ ਦਿਲੋਂ ਸਵਾਗਤ ਕੀਤਾ ਜਾਵੇਗਾ।

ਪ੍ਰੋ. ਅੱਛਰੂ ਸਿੰਘ

# ਤਤਕਰਾ

# 1

## ਪੱਲੇ ਹੋਵੇ ਸੱਚ, ਕੋਠੇ ਚੜ੍ਹ ਕੇ ਨੱਚ

ਸਦਾ ਸੱਚ ਬੋਲੋ, ਸੱਚ ਦਾ ਸਾਥ ਦੇਵੋ ਅਤੇ ਸੱਚ ਦੀ ਹਿਮਾਇਤ ਕਰੋ। ਸੱਚ ਅਡੋਲ ਹੁੰਦਾ ਹੈ, ਅਜਿੱਤ ਹੁੰਦਾ ਹੈ, ਸਥਾਈ ਹੁੰਦਾ ਹੈ ਅਤੇ ਸਦੀਵੀ ਹੁੰਦਾ ਹੈ। ਝੂਠ ਦੇ ਤਾਂ ਖੜ੍ਹਨ ਲਈ ਵੀ ਪੈਰ ਨਹੀਂ ਹੁੰਦੇ, ਨੱਚਣਾ, ਅਤੇ ਉਹ ਵੀ ਕੋਠੇ ਚੜ੍ਹ ਕੇ, ਤਾਂ ਦੂਰ ਦੀ ਗੱਲ ਰਹੀ। ਇਸੇ ਕਾਰਣ ਕਿਹਾ ਜਾਦਾ ਹੈ: ਪੱਲੇ ਹੋਵੇ ਸੱਚ, ਕੋਠੇ ਚੜ੍ਹ ਕੇ ਨੱਚ। ਹਿੰਦੀ ਦੀ ਕਹਾਵਤ ਹੈ: ਸਾਚ ਕੋ ਆਂਚ ਨਹੀਂ - ਭਾਵ ਸੱਚ ਨੂੰ ਜੇਕਰ ਅੱਗ ਉੱਪਰ ਵੀ ਚੱਲਣਾ ਪੈ ਜਾਵੇ, ਉਸ ਨੂੰ ਤਾਂ ਵੀ ਕੋਈ ਸੇਕ ਨਹੀਂ ਲੱਗ ਸਕੇਗਾ। ਸੱਚ ਨੂੰ ਝੂਠ ਦਾ ਕੀ ਡਰ? ਕੂੜ ਦਾ ਕੀ ਡਰ? ਕੱਚ ਦਾ ਕੀ ਡਰ? ਝੂਠ ਤਾਂ ਸੱਚ ਦੇ ਸਾਹਮਣੇ ਖੜ੍ਹ ਹੀ ਨਹੀਂ ਸਕਦਾ; ਅੱਖ ਚੁੱਕ ਕੇ ਦੇਖ ਵੀ ਨਹੀਂ ਸਕਦਾ। ਇਸ ਲਈ ਹੀ ਕਿਹਾ ਜਾਂਦਾ ਹੈ ਕਿ ਸੱਚ ਨੂੰ ਗੱਫ਼ੇ ਅਤੇ ਝੂਠ ਨੂੰ ਧੱਕੇ ਮਿਲਦੇ ਹਨ ਤੇ ਸੱਚ ਦਾ ਬੋਲਬਾਲਾ ਹੁੰਦਾ ਹੈ ਜਦਕਿ ਝੂਠ ਦਾ ਮੂੰਹ ਕਾਲਾ ਹੁੰਦਾ ਹੈ। ਗੁਰੂ ਨਾਨਕ ਸਾਹਿਬ ਦਾ ਫ਼ਰਮਾਨ ਹੈ: ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ ਇਸਦਾ ਭਾਵ ਹੈ ਕਿ ਸੱਚ ਦੁਨੀਆਂ ਦੀਆਂ ਸਭ ਵਸਤਾਂ ਤੋਂ ਉੱਪਰ ਹੈ ਅਤੇ ਇਸ ਤੋਂ ਉੱਪਰ ਕੇਵਲ ਸੱਚਾ-ਸੁੱਚਾ ਚਰਿੱਤਰ ਹੀ ਹੈ। ਇਸ ਤਰ੍ਹਾਂ ਹੀ ਆਪ ਲਿਖਦੇ ਹਨ: ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ ਇਸ ਦਾ ਭਾਵ ਹੈ ਕਿ ਸੱਚ ਸਾਰੇ ਦੁੱਖਾਂ ਦਾ ਦਾਰੂ ਬਣ ਕੇ ਮਨ ਦੇ ਸਾਰੇ ਪਾਪਾਂ ਅਰਥਾਤ ਵਿਕਾਰਾਂ ਨੂੰ ਧੋ ਦਿੰਦਾ ਹੈ। ਭਗਤ ਕਬੀਰ ਜੀ ਦਾ ਬਚਨ ਹੈ:

ਸਾਚ ਬਰੋਬਰ ਤਪ ਨਹੀਂ, ਝੂਠ ਬਰੋਬਰ ਪਾਪ।
ਜਾ ਕੇ ਹਿਰਦੈ ਸਾਚ ਹੈ, ਤਾ ਕੇ ਹਿਰਦੈ ਆਪ।

ਸਵਾਮੀ ਵਿਵੇਕਾਨੰਦ ਜੀ ਦੇ ਸ਼ਬਦਾਂ ਵਿਚ, "ਸੱਚ ਲਈ ਹਰ ਵਸਤੂ ਦੀ ਬਲੀ ਦਿੱਤੀ ਜਾ ਸਕਦੀ ਹੈ, ਪਰ ਸੱਚ ਦੀ ਬਲੀ ਕਿਸੇ ਵੀ ਵਸਤੂ ਲਈ ਨਹੀਂ ਦਿੱਤੀ ਜਾ ਸਕਦੀ।" ਇਹ ਸੱਚ ਹੀ ਹੈ, ਜੋ ਤੁਹਾਨੂੰ ਆਤਮਿਕ ਸ਼ਕਤੀ ਪ੍ਰਦਾਨ ਕਰਦਾ ਹੈ ਅਤੇ ਜਿਸ ਕਾਰਨ ਕੁੱਲ ਜਹਾਨ ਤੁਹਾਡੀ ਪ੍ਰਸ਼ੰਸਾ ਕਰਦਾ ਹੈ। ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ: ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥ ਸੱਚ ਸ਼ਕਤੀ ਹੈ, ਝੂਠ ਨਿਰਬਲਤਾ ਹੈ। ਸੱਚ ਯਥਾਰਥ ਹੈ, ਝੂਠ ਮੁਲੰਮਾ ਹੈ। ਸੱਚ ਮਾਣ ਦਿਵਾਉਂਦਾ ਹੈ, ਝੂਠ ਸ਼ਰਮਸਾਰ ਕਰਵਾਉਂਦਾ ਹੈ। ਸੱਚ ਤੋਂ ਮਿਲਣ ਵਾਲੀ ਤਸੱਲੀ ਸਦੀਵੀ ਹੁੰਦੀ ਹੈ, ਝੂਠ ਤੋਂ ਮਿਲਣ ਵਾਲੀ ਤਸੱਲੀ ਪਲ ਦੋ ਪਲ ਦੀ ਹੁੰਦੀ ਹੈ। ਇਕ ਝੂਠ ਨੂੰ ਛੁਪਾਉਣ ਲਈ, ਕਿੰਨੇ ਹੀ ਹੋਰ ਝੂਠ ਬੋਲਣੇ ਪੈ ਸਕਦੇ ਹਨ। ਫਿਰ ਵੀ ਕਦੀ ਨਾ ਕਦੀ ਝੂਠ ਫੜਿਆ ਹੀ ਜਾਂਦਾ ਹੈ।

ਭਾਰਤੀ ਦਰਸ਼ਨ-ਸ਼ਾਸਤਰ ਅਨੁਸਾਰ ਸਮੂਹ ਮਾਨਵੀ ਕਦਰਾਂ-ਕੀਮਤਾਂ ਦਾ ਨਿਚੋੜ ਸਤਿਯਮ, ਸ਼ਿਵਮ ਅਤੇ ਸੁੰਦਰਮ ਹੈ। ਇਸਦਾ ਭਾਵ ਹੈ ਕਿ ਮਨੁੱਖੀ ਜੀਵਨ ਸੱਚ ਉੱਪਰ ਅਧਾਰਿਤ ਹੋਵੇ, ਉਹ ਭਲਾ ਹੋਵੇ ਅਤੇ ਉਹ ਸੁੰਦਰ ਹੋਵੇ। ਸਾਰਨਾਥ ਵਿਚ ਬਣੇ ਸਮਰਾਟ ਅਸ਼ੋਕ ਦੇ ਸਤੰਭ ਤੋਂ ਅਪਣਾਏ ਗਏ ਭਾਰਤ ਦੇ ਰਾਸ਼ਟਰੀ ਚਿੰਨ੍ਹ, ਜਿਸ ਵਿਚ ਇਕ ਥੜ੍ਹੇ ਉੱਪਰ ਤਿੰਨ ਸ਼ੇਰ ਖੜ੍ਹੇ ਦਿਖਾਈ ਦਿੰਦੇ ਹਨ, ਉਸ ਥੜ੍ਹੇ ਉੱਪਰ ਮੁੰਡਾਕਾ ਉਪਨਿਸ਼ਦ ਵਿਚੋਂ ਲਏ ਗਏ ਸ਼ਬਦ 'ਸਤਿਆਮੇਵ ਜਯਤੇ' (ਕੇਵਲ ਸੱਚ ਦੀ ਜਿੱਤ ਹੁੰਦੀ ਹੈ) ਦੇਵਨਾਗਰੀ ਲਿਪੀ ਵਿਚ ਉੱਕਰੇ ਹੋਏ ਹਨ। ਅੰਗ੍ਰੇਜ਼ੀ ਦੇ ਪ੍ਰਸਿੱਧ ਕਵੀ ਜਾਹਨ ਕੀਟਸ ਨੇ ਆਪਣੀ ਪ੍ਰਸਿੱਧ ਕਵਿਤਾ 'ਓਡ ਆਨ ਏ ਗਰੇਸ਼ੀਅਨ ਅਰਨ' ਵਿਚ ਸੱਚ ਅਤੇ ਸੁੰਦਰਤਾ ਨੂੰ ਇਕ ਹੀ ਐਲਾਨਦਿਆਂ ਲਿਖਿਆ ਹੈ ਕਿ ਸੱਚ ਸੁੰਦਰਤਾ ਹੈ ਅਤੇ ਸੁੰਦਰਤਾ ਸੱਚ ਹੈ ਤੇ ਸਾਡੇ ਲਈ ਇੰਨੀ ਜਾਣਕਾਰੀ ਹੀ ਕਾਫ਼ੀ ਹੈ। ਗੁਰਬਾਣੀ ਵਿਚ ਰੱਬ ਨੂੰ ਹੀ ਅੰਤਿਮ ਸੱਚ ਮੰਨਿਆਂ ਗਿਆ ਹੈ, ਜੋ ਅਵਿਨਾਸ਼ੀ ਹੋਣ ਦੇ ਨਾਲ-ਨਾਲ ਸਰਵ-ਵਿਆਪੀ ਅਤੇ ਤ੍ਰੈਕਾਲੀ ਵੀ ਹੈ।

ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਕੀ ਕਿਸੇ ਹਾਲਤ ਵਿਚ ਝੂਠ ਨੂੰ ਵੀ ਜਾਇਜ਼ ਠਹਿਰਾਇਆ ਜਾ ਸਕਦਾ ਹੈ? ਇਸ ਪ੍ਰਸ਼ਨ ਦਾ ਸਪਸ਼ਟ ਉੱਤਰ ਇਹ ਹੈ ਕਿ ਆਮ ਹਾਲਤਾਂ ਵਿਚ ਤਾਂ ਝੂਠ ਨੂੰ ਕਦੀ ਵੀ ਸਹੀ ਸਿੱਧ ਨਹੀਂ ਕੀਤਾ ਜਾ ਸਕਦਾ ਪਰ ਜਦ ਕੋਈ ਝੂਠ ਕਿਸੇ ਬਹੁਤ ਹੀ ਮਹਾਨ ਉਦੇਸ਼, ਵਡੇਰੇ ਹਿਤ ਜਾਂ ਸ਼ੁਭ ਕਾਰਜ ਲਈ ਜਾਂ ਕਿਸੇ ਮਜਬੂਰੀ ਵਸ ਬੋਲਿਆ ਜਾਵੇ ਤਾਂ ਉਸ ਨੂੰ ਸੱਚ ਵਾਂਗ ਹੀ ਪਾਕ-ਪਵਿੱਤਰ ਮੰਨਿਆਂ ਜਾਂਦਾ ਹੈ। ਉਦਾਹਰਣ ਵਜੋਂ ਕਿਸੇ ਮਹਾਂਪੁਰਸ਼ ਦੀ ਜਾਨ ਬਚਾਉਣ ਲਈ, ਕਿਸੇ ਮਜ਼ਲੂਮ ਨੂੰ ਜ਼ੁਲਮ ਤੋਂ ਬਚਾਉਣ ਲਈ, ਕਿਸੇ ਨਿਰਦੋਸ਼ ਨੂੰ ਸਜ਼ਾ ਤੋਂ ਬਚਾਉਣ ਲਈ, ਕਿਸੇ ਅਬਲਾ ਦੀ ਅਜ਼ਮਤ ਬਚਾਉਣ ਲਈ ਜਾਂ ਕਿਸੇ ਬੁਰਾਈ ਦਾ ਖ਼ਾਤਮਾ ਕਰਨ ਲਈ ਜੇਕਰ ਕੋਈ ਝੂਠ ਵੀ ਬੋਲਣਾ ਪੈ ਜਾਵੇ ਤਾਂ ਉਸ ਵਿਚ ਬੁਰਾਈ ਵਾਲੀ ਕੋਈ ਗੱਲ ਨਹੀਂ ਹੋਵੇਗੀ। ਇਹ ਤਾਂ ਸ੍ਰੀ ਕ੍ਰਿਸ਼ਨ ਜੀ ਨੇ ਵੀ ਕਿਹਾ ਹੈ ਕਿ ਕਿਸੇ ਚੰਗੇ ਉਦੇਸ਼ ਲਈ ਬੋਲਿਆ ਗਿਆ ਝੂਠ ਸੌ ਸੱਚਾਂ ਤੋਂ ਵੀ ਉੱਤਮ ਹੁੰਦਾ ਹੈ। ਉਨ੍ਹਾਂ ਦਾ ਇਹ ਉਪਦੇਸ਼ ਸੁਣ ਕੇ ਕਿਸੇ ਵੀ ਹਾਲਤ ਵਿਚ ਝੂਠ ਨਾ ਬੋਲਣ ਵਾਲਾ ਪਾਂਡਵ ਪੁੱਤਰ ਯੁਧਿਸ਼ਟਰ ਗੁਰੂ ਦਰੋਣਾਚਾਰੀਆ ਨੂੰ ਸੁਣਾ ਕੇ ਕਹਿੰਦਾ ਹੈ ਕਿ ਅਸ਼ਵਥਾਮਾ ਯੁੱਧ ਵਿਚ ਮਾਰਿਆ ਗਿਆ ਹੈ। ਅਸ਼ਵਥਾਮਾ ਗੁਰੂ ਦਰੋਣਾਚਾਰੀਆ ਦੇ ਪੁੱਤਰ ਦਾ ਨਾਮ ਵੀ ਸੀ ਅਤੇ ਇਕ ਜੰਗੀ ਹਾਥੀ ਦਾ ਨਾਮ ਵੀ ਸੀ। ਯੁੱਧ ਵਿਚ ਮਾਰਿਆ ਤਾਂ ਉਹ ਹਾਥੀ ਗਿਆ ਸੀ ਪਰ ਗੁਰੂ ਦਰੋਣਾਚਾਰੀਆ ਨੂੰ ਭੁਲੇਖਾ ਇਹ ਪਾਇਆ ਜਾਂਦਾ ਹੈ ਕਿ ਉਸਦਾ ਪੁੱਤਰ ਮਾਰਿਆ ਗਿਆ ਹੈ। ਇਸ ਨਾਲ ਉਸਦਾ ਆਪਣਾ ਅਤੇ ਕੌਰਵਾਂ ਦੀ ਸੈਨਾ ਦਾ ਹੌਸਲਾ ਪਸਤ ਹੋ ਜਾਂਦਾ ਹੈ, ਜੋ ਉਨ੍ਹਾਂ ਦੀ ਹਾਰ ਦਾ ਇਕ ਅਹਿਮ ਕਾਰਣ ਬਣਦਾ ਹੈ।

ਦੂਜਾ, ਸੌ ਸੱਚਾਂ ਤੋਂ ਵੀ ਉੱਤਮ ਝੂਠ ਦੋ ਪਠਾਣ ਭਰਾਵਾਂ, ਨਬੀ ਖ਼ਾਂ ਤੇ ਗ਼ਨੀ ਖ਼ਾਂ, ਦੁਆਰਾ ਉਸ ਸਮੇਂ ਬੋਲਿਆ ਜਾਂਦਾ ਹੈ ਜਦ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਉੱਚ ਦਾ ਪੀਰ ਬਣਾ ਕੇ ਤੇ ਪਾਲਕੀ ਵਿਚ ਬਿਠਾ ਕੇ ਮਾਛੀਵਾੜੇ ਦੇ ਜੰਗਲਾਂ ਵਿਚੋਂ ਲੁਧਿਆਣੇ

ਜ਼ਿਲ੍ਹੇ ਵੱਲ ਲਿਜਾ ਰਹੇ ਹੁੰਦੇ ਹਨ। ਰਾਹ ਵਿਚ ਜਦ ਵੀ ਕੋਈ ਉਨ੍ਹਾਂ ਨੂੰ ਕੋਈ ਪ੍ਰਸ਼ਨ ਪੁੱਛਦਾ ਤਾਂ ਉਨ੍ਹਾਂ ਦਾ ਇਹੀ ਜਵਾਬ ਹੁੰਦਾ ਕਿ ਉਹ ਆਪਣੇ ਉੱਚ ਦੇ ਪੀਰ ਨੂੰ ਲਿਜਾ ਰਹੇ ਹਨ। ਰਾਹ ਵਿਚ ਇਕ ਗ਼ਸ਼ਤੀ ਫ਼ੌਜ ਦੀ ਟੁਕੜੀ ਮਿਲ ਜਾਂਦੀ ਹੈ। ਪਾਲਕੀ ਨੂੰ ਰੋਕ ਕੇ ਉਹ ਵੀ ਆਪਣੀ ਤਸੱਲੀ ਕਰਦੀ ਹੈ ਤੇ ਫਿਰ ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਤੋਂ ਵੀ ਸ਼ਨਾਖ਼ਤ ਕਰਵਾਉਂਦੀ ਹੈ। ਉਹ ਵੀ ਨਬੀ ਖ਼ਾਂ ਅਤੇ ਗ਼ਨੀ ਖ਼ਾਂ ਦੀ ਹਾਂ ਵਿਚ ਹਾਂ ਹੀ ਮਿਲਾਉਂਦਾ ਹੈ ਅਤੇ ਫ਼ੌਜੀ ਟੁਕੜੀ ਦੀ ਪੂਰੀ ਤਸੱਲੀ ਕਰਵਾ ਦਿੰਦਾ ਹੈ। ਇਸ ਨੂੰ ਅਸੀਂ ਝੂਠ ਨਹੀਂ ਸਗੋਂ ਇਕ ਮਹਾਨ ਸੱਚ ਦਾ ਦਰਜਾ ਹੀ ਦੇਵਾਂਗੇ। ਭਾਰਤ-ਪਾਕਿ ਬਟਵਾਰੇ ਸਮੇਂ ਅਤੇ 1984 ਦੇ ਸਿੱਖ ਵਿਰੋਧੀ ਦਿੱਲੀ ਦੰਗਿਆਂ ਸਮੇਂ ਕਿੰਨੇ ਹੀ ਨੇਕ-ਦਿਲ ਅਤੇ ਭਲੇ ਵਿਅਕਤੀਆਂ ਨੇ ਅਣਗਿਣਤ ਨਿਰਦੋਸ਼ ਲੋਕਾਂ ਨੂੰ ਆਪਣੇ ਘਰਾਂ ਵਿਚ ਛੁਪਾ ਕੇ ਅਤੇ ਦੰਗਾਕਾਰੀਆਂ ਨੂੰ ਉਨ੍ਹਾਂ ਬਾਰੇ ਗੁੰਮਰਾਹ ਕਰਕੇ, ਉਨ੍ਹਾਂ ਦੀ ਜਾਨ ਬਚਾਈ। ਇਹ ਝੂਠ ਨਹੀਂ ਸਗੋਂ ਸੱਚ ਤੋਂ ਵੀ ਵੱਡਾ ਸੱਚ ਸੀ, ਜੋ ਜ਼ੁਲਮ ਦਾ ਟਾਕਰਾ ਕਰਨ ਲਈ, ਕੂੜ ਨੂੰ ਮਾਤ ਪਾਉਣ ਲਈ ਅਤੇ ਕੁਸੱਤ ਨੂੰ ਇਹ ਦਿਖਾਉਣ ਲਈ ਕਿ ਸੱਤ ਨਾ ਕਦੀ ਹਾਰਦਾ ਹੈ ਤੇ ਨਾ ਹੀ ਕਦੀ ਮਰਦਾ ਹੈ, ਰਣਨੀਤੀ ਅਤੇ ਪੈਂਤੜੇਬਾਜ਼ੀ ਵਜੋਂ ਹੀ ਬੋਲਿਆ ਗਿਆ ਸੀ।

'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ' ਬਾਬਾ ਨਾਨਕ ਦਾ ਬਚਨ ਹੈ ਤੇ ਜਦ ਕੂੜ ਨੇ ਨਿਖੁੱਟ ਹੀ ਜਾਣਾ ਹੈ ਅਤੇ ਅੰਤ ਨੂੰ ਕੇਵਲ ਸੱਚ ਨੇ ਹੀ ਕਾਇਮ ਰਹਿਣਾ ਹੈ ਤੇ ਸਾਡਾ ਸਾਥ ਦੇਣਾ ਹੈ, ਫਿਰ ਝੂਠ ਦਾ ਪੱਲਾ ਛੱਡ ਕੇ ਸੱਚ ਦਾ ਪੱਲਾ ਕਿਉਂ ਨਾ ਫੜਿਆ ਜਾਵੇ ? ਸੋ -

ਸੱਚ ਦਾ ਕਦੀ ਨਾ ਛੱਡੀਂ ਪੱਲਾ,<br>
ਭਾਵੇ ਰਹਿ ਜਾਏਂ ਬਿਲਕੁਲ 'ਕੱਲਾ।<br>
ਜਿੱਤ ਅੰਤ ਨੂੰ ਸੱਚ ਦੀ ਹੁੰਦੀ, ਗੁਣ ਹੁੰਦਾ ਇਹ ਬਹੁਤ ਮਹਾਨ;<br>
ਕੂੜ ਇਸ ਅੱਗੇ ਟਿਕ ਨਹੀਂ ਸਕਦਾ, ਭੱਜ ਜਾਂਦਾ ਉਹ ਛੱਡ ਮੈਦਾਨ।



## 2

# ਮਿਹਨਤ ਨਾਲ ਪਿਆਰ, ਸੁੱਖਾਂ ਦਾ ਅਧਾਰ

ਮਿਹਨਤ ਦੀ ਆਦਤ ਪਾਵੋ। ਇਸ ਬਾਰੇ ਤਿੰਨ ਗੱਲਾਂ ਪੱਕੀਆਂ ਹਨ: ਇਸਦਾ ਕੋਈ ਬਦਲ ਨਹੀਂ ਹੈ; ਇਸ ਬਗੈਰ ਕੋਈ ਵੀ ਮਾਣਯੋਗ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ, ਅਤੇ; ਇਹ ਕਦੀ ਵੀ ਬੇਕਾਰ ਨਹੀਂ ਜਾਂਦੀ। ਮਿਹਨਤ ਮਨੁੱਖ ਨੂੰ ਸਰੀਰਕ, ਮਾਨਸਿਕ ਅਤੇ ਰੂਹਾਨੀ ਤੌਰ 'ਤੇ ਤੰਦਰੁਸਤ ਰੱਖਦੀ ਹੈ ਅਤੇ ਉਸਦਾ ਮਾਣ ਵਧਾਉਂਦੀ ਹੈ। ਇਸ ਨਾਲ ਤੁਸੀਂ ਜੀਵਨ ਵਿਚ ਕੋਈ ਵੀ ਬੁਲੰਦੀ ਪ੍ਰਾਪਤ ਕਰ ਸਕਦੇ ਹੋ। ਮਿਹਨਤਕਸ਼ ਵਿਅਕਤੀ ਦੇ ਮੁੜ੍ਹਕੇ ਵਿਚ ਮਹਿਕ ਹੁੰਦੀ ਹੈ ਜਦਕਿ ਵਿਹਲੜ ਦੇ ਮੁੜ੍ਹਕੇ ਵਿਚੋਂ ਬਦਬੂ ਮਾਰਦੀ ਹੈ। ਇਸ ਨਾਲ ਜੀਵਨ ਵਿਚ ਹਰ ਸਫ਼ਲਤਾ ਅਤੇ ਖ਼ੁਸ਼ੀ ਪ੍ਰਾਪਤ ਕੀਤੀ ਕੀਤੀ ਜਾ ਸਕਦੀ ਹੈ। ਇਸ ਤੋਂ ਬਗ਼ੈਰ ਕੁਝ ਪ੍ਰਾਪਤ ਕਰਨ ਦੇ ਚਾਹਵਾਨ ਅਕਸਰ ਗ਼ਲਤ ਢੰਗ-ਤਰੀਕਿਆਂ ਦਾ ਸਹਾਰਾ ਲੈਂਦੇ ਹਨ ਜਿਸਦਾ ਨਤੀਜਾ ਹਮੇਸ਼ਾ ਬੁਰਾ ਹੀ ਹੁੰਦਾ ਹੈ। ਸਿਆਣੇ ਕਹਿੰਦੇ ਹਨ: ਕਰ ਮਜੂਰੀ, ਖਾਹ ਚੂਰੀ; ਰੱਖ ਦੇਹ, ਖਾਹ ਖੇਹ। ਪ੍ਰਸਿੱਧ ਫ਼੍ਰਾਂਸੀਸੀ ਲੇਖਕ, ਨਾਟਕਕਾਰ ਅਤੇ ਦਾਰਸ਼ਨਿਕ ਵਾਲਟੇਅਰ ਦੇ ਸ਼ਬਦਾ ਵਿਚ: ਮਿਹਨਤ ਤਿੰਨ ਵੱਡੀਆਂ ਬੁਰਾਈਆਂ - ਨੀਰਸਤਾ, ਗ਼ੁਨਾਹ ਅਤੇ ਗ਼ਰੀਬੀ ਨੂੰ ਖ਼ਤਮ ਕਰਦੀ ਹੈ। ਨਾਮਵਰ ਸਕਾਟਿਸ਼ ਦਾਰਸ਼ਨਿਕ ਥਾਮਸ ਕਾਰਲਾਇਲ ਦਾ ਕਥਨ ਹੈ: ਮਿਹਨਤ ਮਨੁੱਖਤਾ ਦੀਆਂ ਸਾਰੀਆਂ ਸਮੱਸਿਆਵਾਂ ਅਤੇ ਸਾਰੇ ਦੁੱਖਾਂ ਦਾ ਇਕ ਸ਼ਾਨਦਾਰ ਇਲਾਜ ਹੈ।

ਸਮਝਣ ਵਾਲੀ ਗੱਲ ਇਹ ਵੀ ਹੈ ਕਿ ਮਿਹਨਤ ਦਾ ਭਾਵ ਕੇਵਲ ਜਿਸਮਾਨੀ ਜਾਂ ਦਿਮਾਗ਼ੀ ਕੰਮ-ਕਾਜ ਹੀ ਨਹੀਂ ਹੁੰਦਾ ਸਗੋਂ ਹਰ ਉਹ ਕਾਰਜ, ਯਤਨ, ਅਭਿਆਸ ਅਤੇ ਸੰਘਰਸ਼ ਹੁੰਦਾ ਹੈ, ਜੋ ਮਨੁੱਖ ਆਪਣੀ ਨਿੱਜੀ ਤ੍ਰਿਪਤੀ, ਪਰਿਵਾਰਿਕ ਖ਼ੁਸ਼ਹਾਲੀ ਜਾਂ ਕਿਸੇ ਲਕਸ਼ ਦੀ ਪ੍ਰਾਪਤੀ ਲਈ ਕਰਦਾ ਹੈ। ਇਸ ਤਰ੍ਹਾਂ ਨਾਲ ਕਿਸੇ ਗੀਤਕਾਰ ਦੁਆਰਾ ਆਪਣੀ ਗਾਇਕੀ ਦਾ ਅਭਿਆਸ, ਸੰਗੀਤਕਾਰ ਲਈ ਸੰਗੀਤ ਦਾ ਅਭਿਆਸ, ਨ੍ਰਿਤਕਾਰ ਲਈ ਨ੍ਰਿਤ ਦਾ ਅਭਿਆਸ, ਚਿੱਤਰਕਾਰ ਲਈ ਚਿੱਤਰਕਾਰੀ ਦਾ ਅਭਿਆਸ, ਵਿਦਿਆਰਥੀ ਲਈ ਪੜ੍ਹਨਾ, ਅਧਿਆਪਕ ਲਈ ਪੜ੍ਹਾਉਣਾ, ਪ੍ਰਬੰਧਕ ਲਈ ਪ੍ਰਬੰਧ ਕਰਨਾ, ਪ੍ਰਸ਼ਾਸਕ ਲਈ ਪ੍ਰਸ਼ਾਸਨ ਕਰਨਾ ਅਤੇ ਕਿਸੇ ਵਪਾਰੀ ਲਈ ਆਪਣਾ ਵਪਾਰ ਕਰਨਾ ਸਭ ਮਿਹਨਤ ਦੀਆਂ ਹੀ ਵੱਖ-ਵੱਖ ਕਿਸਮਾਂ ਹਨ। ਹਾਂ, ਇਹ ਜਰੂਰ ਹੈ ਕਿ ਜੋ ਵਿਅਕਤੀ ਮਿਹਨਤ ਦੇ ਦੀਵਾਨੇ ਹੋ ਜਾਂਦੇ ਹਨ, ਇਸ ਨੂੰ ਜਨੂੰਨ ਦੀ ਹੱਦ ਤਕ ਆਪਣੇ ਜੀਵਨ ਦਾ ਹਿੱਸਾ ਬਣਾ ਲੈਂਦੇ ਹਨ ਅਤੇ ਇਸ ਨੂੰ ਸਾਧਨਾ ਸਮਝ ਕੇ ਇਸਦਾ ਆਨੰਦ ਮਾਣਦੇ ਹਨ, ਉਹ ਆਪਣੇ-ਆਪਣੇ ਖ਼ੇਤਰਾਂ ਵਿਚ ਬੁਲੰਦੀਆਂ ਪ੍ਰਾਪਤ ਕਰ ਲੈਂਦੇ ਹਨ ਅਤੇ ਜੋ ਮਿਹਨਤ

ਤਾਂ ਕਰਦੇ ਰਹਿੰਦੇ ਹਨ ਪਰ ਰੋਂਦੇ-ਪਿੱਟਦੇ ਹੀ ਰਹਿੰਦੇ ਹਨ ਜਾਂ ਮਿਹਨਤ ਦੇ ਨਾਮ 'ਤੇ ਐਵੇਂ ਬੁੱਤਾ ਹੀ ਪੂਰਾ ਕਰਦੇ ਹਨ, ਉਹ ਨਾ ਤਾਂ ਕਦੀ ਕੋਈ ਵੱਡਾ ਮਾਅਰਕਾ ਮਾਰ ਸਕਦੇ ਹਨ ਅਤੇ ਨਾ ਹੀ ਜੀਵਨ ਦਾ ਅਸਲੀ ਆਨੰਦ ਮਾਣ ਸਕਦੇ ਹਨ।

ਸੱਚ ਤਾਂ ਇਹ ਹੈ ਕਿ ਮਿਹਨਤ ਨਾਲ ਪਿਆਰ ਕੇਵਲ ਸੁੱਖਾਂ ਦਾ ਅਧਾਰ ਹੀ ਨਹੀਂ, ਸਗੋਂ ਇਹ ਤਾਂ ਇਕ ਅਜਿਹੀ ਚਾਬੀ ਹੈ, ਜਿਸ ਨਾਲ ਹਰ ਜਿੰਦਰਾ ਖੁੱਲ੍ਹ ਸਕਦਾ ਹੈ। ਕਿਸੇ ਵੀ ਮਹਾਨ ਵਿਅਕਤੀ ਦੀ ਜੀਵਨੀ 'ਤੇ ਝਾਤ ਮਾਰ ਲਵੋ, ਤੁਹਾਨੂੰ ਇਹ ਸਹਿਜੇ ਹੀ ਪਤਾ ਲੱਗ ਜਾਵੇਗਾ ਕਿ ਉਸ ਨੇ ਜੋ ਵੀ ਪ੍ਰਾਪਤੀ ਕੀਤੀ ਹੈ, ਉਹ ਸੱਚੀ-ਸੁੱਚੀ ਅਤੇ ਅਣਥੱਕ ਮਿਹਨਤ ਰਾਹੀਂ ਹੀ ਕੀਤੀ ਗਈ ਹੈ। ਕੰਮਚੋਰਾਂ ਅਤੇ ਵਿਹਲੜਾਂ ਨੂੰ ਹਰਾਮਖ਼ੋਰ ਅਰਥਾਤ ਹਰਾਮ ਦੀਆਂ ਖਾਣ ਵਾਲੇ ਕਿਹਾ ਜਾਂਦਾ ਹੈ ਤੇ ਉਨ੍ਹਾਂ ਨੂੰ ਸਮਾਜ ਉੱਪਰ ਬੋਝ ਮੰਨਿਆਂ ਜਾਂਦਾ ਹੈ। ਅਜਿਹੇ ਲੋਕਾਂ ਨੂੰ ਕੋਈ ਵੀ ਪਸੰਦ ਨਹੀਂ ਕਰਦਾ, ਪਿਆਰ ਤਾਂ ਕਿਸੇ ਨੇ ਕਰਨਾ ਹੀ ਕੀ ਹੋਇਆ। ਸੋ, ਜੇਕਰ ਤੁਸੀਂ ਅਮੀਰ ਹੋ, ਮਿਹਨਤ ਕਰੋ ਅਤੇ ਜੇਕਰ ਗ਼ਰੀਬ ਹੋ, ਤਾਂ ਵੀ ਮਿਹਨਤ ਕਰੋ; ਜੇਕਰ ਖ਼ੁਸ਼ ਹੋ ਤਾਂ ਵੀ ਮਿਹਨਤ ਕਰੋ, ਜੇਕਰ ਨਿਰਾਸ਼ ਹੋ ਤਾਂ ਵੀ ਮਿਹਨਤ ਕਰੋ; ਜੇਕਰ ਸੁਤੰਤਰ ਹੋ ਤਾਂ ਵੀ ਮਿਹਨਤ ਕਰੋ, ਜੇਕਰ ਸੁਤੰਤਰਤਾ ਚਾਹੁੰਦੇ ਹੋ ਤਾਂ ਵੀ ਮਿਹਨਤ ਕਰੋ; ਹਰ ਹਾਲਤ ਵਿਚ ਅਤੇ ਹਰ ਪੜਾਅ 'ਤੇ ਮਿਹਨਤ ਕਰੋ। ਇਹੀ ਸਭ ਦਾ ਬੇੜਾ ਪਾਰ ਕਰਦੀ ਹੈ; ਇਹੀ ਸਭ ਦੀ ਜੈ-ਜੈਕਾਰ ਕਰਵਾਉਂਦੀ ਹੈ।

ਮਹਾਨ ਵਿਅਕਤੀਆਂ ਦੀਆਂ ਕਿਸਮਾਂ ਦਾ ਵਰਣਨ ਕਰਦਿਆਂ ਅੰਗ੍ਰੇਜ਼ੀ ਦਾ ਪ੍ਰਸਿੱਧ ਨਾਟਕਕਾਰ ਸ਼ੈਕਸਪੀਅਰ ਲਿਖਦਾ ਹੈ ਕਿ ਕੁਝ ਲੋਕ ਜੰਮਦੇ ਹੀ ਮਹਾਨ ਹਨ, ਕੁਝ ਲੋਕ ਮਹਾਨਤਾ ਪ੍ਰਾਪਤ ਕਰਦੇ ਹਨ ਅਤੇ ਕੁਝ ਲੋਕਾਂ ਉੱਪਰ ਮਹਾਨਤਾ ਠੋਸੀ ਜਾਂਦੀ ਹੈ। ਨਿਰਸੰਦੇਹ, ਇਨ੍ਹਾਂ ਤਿੰਨਾਂ ਵਿਚੋਂ ਆਪਣੇ ਆਪ ਨੂੰ ਸੱਚਮੁੱਚ ਹੀ ਮਹਾਨ ਕੇਵਲ ਉਹੀ ਵਿਅਕਤੀ ਕਹਾ ਸਕਦੇ ਹਨ ਜਿਨ੍ਹਾਂ ਨੇ ਮਹਾਨਤਾ ਨੂੰ ਆਪਣੀ ਸੱਚੀ-ਸੁੱਚੀ ਲਗਨ ਅਤੇ ਅਣਥੱਕ ਮਿਹਨਤ ਨਾਲ ਕਮਾਇਆ ਹੁੰਦਾ ਹੈ ਕਿਉਂਕਿ ਕੋਈ ਵਿਅਕਤੀ ਨਾ ਤਾਂ ਕਿਸੇ ਵੱਡੇ ਜਾਂ ਅਮੀਰ ਘਰ ਵਿਚ ਪੈਦਾ ਹੋਣ ਨਾਲ ਮਹਾਨ ਕਹਾਉਣ ਦਾ ਹੱਕਦਾਰ ਬਣਦਾ ਹੈ ਅਤੇ ਨਾ ਹੀ ਖ਼ੁਦ ਅਮੀਰ ਜਾਂ ਵੱਡਾ ਹੋਣ ਨਾਲ ਮਹਾਨ ਕਹਾਉਣ ਦਾ ਹੱਕਦਾਰ ਬਣਦਾ ਹੈ। ਖੋਤੇ 'ਤੇ ਜਿੰਨਾ ਮਰਜ਼ੀ ਧਨ, ਸੋਨਾ ਜਾਂ ਹੋਰ ਕੀਮਤੀ ਸਮਾਨ ਲੱਦ ਦੇਈਏ, ਉਹ ਖੋਤਾ ਹੀ ਰਹੇਗਾ, ਘੋੜਾ ਨਹੀਂ ਬਣੇਗਾ। ਬਿਲਕੁਲ ਇਸੇ ਤਰ੍ਹਾਂ ਕਿਸੇ ਕਾਂ ਨੂੰ ਭਾਵੇਂ ਕੁਤਬ-ਮਿਨਾਰ 'ਤੇ ਵੀ ਬਿਠਾ ਦਈਏ, ਉਹ ਕਾਂ ਹੀ ਰਹੇਗਾ, ਬਾਜ਼ ਨਹੀਂ ਬਣੇਗਾ। ਦੂਜੇ ਪਾਸੇ, ਕੁਝ ਲੋਕ ਅਜਿਹੇ ਹੁੰਦੇ ਹਨ ਜਿਨ੍ਹਾਂ ਵਿਚ ਮਹਾਨਤਾ ਵਾਲੀ ਕੋਈ ਗੱਲ ਨਹੀਂ ਹੁੰਦੀ, ਸਵਾਰਥੀ ਅਤੇ ਖ਼ੁਸ਼ਾਮਦੀ ਲੋਕ ਜਾਂ ਤਾਂ ਆਪਣਾ ਕੋਈ ਮਤਲਬ ਕੱਢਣ ਲਈ ਅਤੇ ਜਾਂ ਉਨ੍ਹਾਂ ਨੂੰ ਵੈਸੇ ਹੀ ਖ਼ੁਸ਼ ਕਰਨ ਲਈ ਉਨ੍ਹਾਂ ਦੀਆਂ ਤਾਰੀਫ਼ਾਂ ਦੇ ਪੁਲ਼ ਬੰਨ੍ਹਦੇ ਰਹਿੰਦੇ ਹਨ, ਅਰਥਾਤ ਉਨ੍ਹਾਂ 'ਤੇ ਮਹਾਨਤਾ ਥੋਪਦੇ ਰਹਿੰਦੇ ਹਨ। ਅਜਿਹੇ ਵਿਅਕਤੀਆਂ ਨੂੰ ਵੀ ਕਿਸੇ ਤਰ੍ਹਾਂ ਮਹਾਨ ਨਹੀਂ ਕਿਹਾ ਜਾ ਸਕਦਾ ਅਤੇ ਕੇਵਲ ਮਿਹਨਤ ਨਾਲ ਕਮਾਈ ਮਹਾਨਤਾ ਹੀ ਅਸਲ ਮਹਾਨਤਾ ਹੁੰਦੀ ਹੈ। ਵੈਸੇ ਵੀ ਮਿਹਨਤ ਅਤੇ ਮਹਾਨਤਾ ਵਿਚ ਉਸ ਹੀ

ਤਰਤੀਬ ਵਿਚ ਉਹੀ ਚਾਰ ਅੱਖਰ (ਮ ਹ ਨ ਤ) ਆਉਂਦੇ ਹਨ, ਫ਼ਰਕ ਕੇਵਲ ਲਗਾਂ-ਮਾਤਰਾਵਾਂ ਦਾ ਹੀ ਹੈ।

ਯਾਦ ਰੱਖੋ, ਮਿਹਨਤ ਪੌੜੀ ਦੀ ਤਰ੍ਹਾਂ ਅਤੇ ਕਿਸਮਤ ਲਿਫਟ ਦੀ ਤਰ੍ਹਾਂ ਹੁੰਦੀ ਹੈ। ਲਿਫਟ ਖਰਾਬ ਜਾਂ ਬੰਦ ਹੋ ਸਕਦੀ ਹੈ। ਇਹ ਹਰ ਇਮਾਰਤ ਵਿਚ ਮਿਲਦੀ ਵੀ ਨਹੀਂ। ਪੌੜੀ ਸਾਨੂੰ ਹਰ ਥਾਂ ਮਿਲ ਵੀ ਜਾਂਦੀ ਹੈ, ਸਾਡਾ ਹਮੇਸ਼ਾ ਸਾਥ ਵੀ ਦਿੰਦੀ ਹੈ ਅਤੇ ਸਾਨੂੰ ਉੱਚਾਈ ਵੱਲ ਵੀ ਲੈ ਕੇ ਜਾਂਦੀ ਹੈ। ਮਿਹਨਤ ਨਾਲ ਅਸੀਂ ਆਪਣੇ ਮਨ ਦੀ ਹਰ ਇੱਛਾ ਪੂਰੀ ਕਰ ਸਕਦੇ ਹਾਂ ਅਤੇ ਸੁਖੀ ਜੀਵਨ ਬਤੀਤ ਕਰ ਸਕਦੇ ਹਾਂ। ਬਸ ਇੰਨਾ ਧਿਆਨ ਰੱਖਿਆ ਜਾਵੇ ਕਿ ਕੰਮ ਸਦਾ ਸਮਰਪਿਤ ਭਾਵਨਾ ਨਾਲ ਕੀਤਾ ਜਾਵੇ, ਕੰਮ ਸਹੀ ਦਿਸ਼ਾ ਵਿਚ ਕੀਤਾ ਜਾਵੇ ਅਤੇ ਕੰਮ ਦੇ ਫਲ਼ ਲਈ ਕਾਹਲੇ ਨਾ ਪਿਆ ਜਾਵੇ। ਜੀਵਨ ਵਿਚ ਨਿਮਨ ਮੰਤਰ ਨੂੰ ਅਪਣਾ ਕੇ ਦੇਖੋ ਲਹਿਰਾਂ-ਬਹਿਰਾਂ ਲੱਗ ਜਾਣਗੀਆਂ, ਕਦੀ ਕਿਸੇ ਚੀਜ਼ ਦੀ ਘਾਟ ਮਹਿਸੂਸ ਨਹੀਂ ਹੋਵੇਗੀ ਅਤੇ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੋਂਗੇ:

ਛੱਡ ਕੇ ਆਲਸ ਤਿਆਗ ਸਵਾਰਥ,
ਹਿੰਮਤ ਨੂੰ ਹਮਸਫ਼ਰ ਬਣਾ ਲੈ;
ਮਿਹਨਤ ਦਾ ਤੂੰ ਬੀਜ ਬੀਜ ਕੇ,
ਜੋ ਚਾਹੁੰਦਾ ਹੈਂ, ਉਹੀ ਪਾ ਲੈ।



3

# ਇਮਾਨਦਾਰੀ ਦੀ ਬਰਕਤ

ਇਮਾਨਦਾਰੀ ਸਭ ਤੋਂ ਮਹਾਨ ਮਾਨਵੀ ਗੁਣਾਂ ਵਿਚੋਂ ਇਕ ਹੈ। ਇਹ ਮਨੁੱਖ ਦੇ ਸਦਾਚਾਰੀ, ਪਰਉਪਕਾਰੀ ਅਤੇ ਸੰਜਮੀਂ ਹੋਣ ਦਾ ਸੂਚਕ ਹੁੰਦੀ ਹੈ। ਜੋ ਰੂਹਾਨੀ ਸੁੱਖ, ਆਨੰਦ ਅਤੇ ਸਕੂਨ ਇਕ ਇਮਾਨਦਾਰ ਮਨੁੱਖ ਮਹਿਸੂਸ ਕਰ ਸਕਦਾ ਹੈ, ਉਹ ਕਿਸੇ ਵੀ ਹੋਰ ਧਨ, ਦੌਲਤ ਜਾਂ ਪਦਾਰਥ ਨਾਲ ਨਹੀਂ ਮਿਲ ਸਕਦੇ। ਕੋਈ ਬੇਈਮਾਨ ਵਿਅਕਤੀ ਤਾਂ ਉਨ੍ਹਾਂ ਬਾਰੇ ਸੋਚ ਵੀ ਨਹੀਂ ਸਕਦਾ। ਇਮਾਨਦਾਰੀ ਦਾ ਭਾਵ ਹੀ ਰੱਜੀ ਅਤੇ ਸਾਫ਼ ਨੀਅਤ ਵਾਲਾ ਹੋਣਾ ਹੁੰਦਾ ਹੈ ਅਤੇ ਜਦ ਮਨੁੱਖ ਦੀ ਨੀਅਤ ਸਾਫ਼ ਹੁੰਦੀ ਹੈ ਤਾਂ ਨੀਤੀ ਖ਼ੁਦ-ਬ-ਖ਼ੁਦ ਅੱਛੀ ਹੋ ਜਾਂਦੀ ਹੈ। ਗੁਰੂ ਨਾਨਕ ਸਾਹਿਬ ਨੇ ਪਰਾਏ ਹੱਕ ਨੂੰ ਮੁਸਲਮਾਨ ਲਈ ਸੂਰ ਅਤੇ ਹਿੰਦੂ ਲਈ ਗਾਂ ਦਾ ਮਾਸ ਗ਼ਰਦਾਨਿਆਂ ਹੈ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ : ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥

ਇਮਾਨਦਾਰੀ ਦੀ ਕਮਾਈ ਵਿਚ ਬਰਕਤ ਹੁੰਦੀ ਹੈ, ਇਹ ਫਲ਼ਦੀ ਹੈ ਅਤੇ ਮਨੁੱਖ ਨੂੰ ਵਫ਼ਾ ਕਰਦੀ ਹੈ। ਜੋ ਹਰਾਮ ਵਿਚ ਆਉਂਦਾ ਹੈ, ਉਹ ਹਰਾਮ ਵਿਚ ਹੀ ਚਲਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਚੋਰ ਨੂੰ ਖਾਂਦੇ ਹੋਏ ਨੂੰ ਨਾ ਦੇਖੋ, ਉਸ ਦੇ ਕੁੱਟ ਪੈਂਦੀ ਦੇਖੋ। ਇਸੇ ਤਰ੍ਹਾਂ ਬੇਈਮਾਨ ਬੰਦੇ ਨੂੰ ਐਸ਼ ਕਰਦੇ ਹੋਏ ਨੂੰ ਨਾ ਦੇਖੋ, ਉਸ ਸਮੇਂ ਦੇਖੋ ਜਦ ਉਸਦੇ ਹੱਥਕੜੀਆਂ ਲੱਗੀਆਂ ਹੁੰਦੀਆਂ ਹਨ, ਸਾਰੇ ਉਸ ਨੂੰ ਥੂਹ-ਥੂਹ ਕਰ ਰਹੇ ਹੁੰਦੇ ਹਨ ਅਤੇ ਉਸ ਨੂੰ ਜੇਲ੍ਹ ਦੀ ਹਵਾ ਖਾਣੀ ਪੈਂਦੀ ਹੈ। ਦੂਜੇ ਪਾਸੇ, ਰੱਬ ਇਮਾਨਦਾਰ ਅਤੇ ਸੱਚੇ-ਸੁੱਚੇ ਬੰਦਿਆਂ ਦਾ ਸਾਥ ਦਿੰਦਾ ਹੈ ਅਤੇ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਆਂਚ ਨਹੀਂ ਆਉਣ ਦਿੰਦਾ। ਇਸ ਕਾਰਣ ਹੀ ਸਿਆਣੇ ਕਹਿੰਦੇ ਹਨ ਕਿ ਬੇਈਮਾਨੀ ਦੀ ਪੂਰੀ ਨਾਲੋਂ ਈਮਾਨਦਾਰੀ ਦੀ ਅੱਧੀ ਕਿਤੇ ਬਿਹਤਰ ਹੁੰਦੀ ਹੈ। ਪੰਜਾਬੀ ਦੇ ਹਰਮਨਪਿਆਰੇ ਗਾਇਕ ਗੁਰਦਾਸ ਮਾਨ ਨੇ ਵੀ ਐਵੇਂ ਨਹੀਂ ਕਿਹਾ: ਰੋਟੀ ਹੱਕ ਦੀ ਖਾਈਏ ਜੀ, ਭਾਵੇਂ ਬੂਟ ਪਾਲਿਸ਼ਾਂ ਕਰੀਏ।

ਇਮਾਨਦਾਰੀ ਹੀ ਮਹਾਨਤਾ ਦੱਸਦੇ ਹੋਏ ਸਿਆਣੇ ਕਹਿੰਦੇ ਹਨ ਕਿ ਇਸ਼ਨਾਨ ਨਾਲ ਮਨੁੱਖ ਦਾ ਤਨ ਪਵਿੱਤਰ ਹੁੰਦਾ ਹੇ, ਦਾਨ ਨਾਲ ਉਸਦਾ ਧਨ ਪਵਿੱਤਰ ਹੁੰਦਾ ਹੈ, ਗਿਆਨ ਨਾਲ ਉਸਦਾ ਮਨ ਪਵਿੱਤਰ ਹੁੰਦਾ ਹੈ ਪਰ ਈਮਾਨ ਨਾਲ ਉਸਦਾ ਸਾਰਾ ਜੀਵਨ ਹੀ ਪਵਿੱਤਰ ਹੋ ਜਾਂਦਾ ਹੈ। ਅਮਰੀਕਾ ਦਾ ਇਕ ਬਹੁਤ ਹੀ ਹਰਮਨ-ਪਿਆਰਾ ਰਾਸ਼ਟਰਪਤੀ, ਇਬਰਾਹਿਮ ਲਿੰਕਨ ਆਪਣੇ ਪੁੱਤਰ ਦੇ ਅਧਿਆਪਕ ਨੂੰ ਲਿਖੇ ਗਏ ਪੱਤਰ

ਵਿਚ ਉਸ ਨੂੰ ਬੇਨਤੀ ਕਰਦਾ ਹੈ ਕਿ ਉਹ ਉਸਦੇ ਪੁੱਤਰ ਨੂੰ ਇਹ ਜਰੂਰ ਸਿਖਾ ਦੇਵੇ ਕਿ ਬੇਈਮਾਨੀ ਨਾਲ ਪਾਸ ਹੋਣ ਨਾਲੋਂ, ਇਮਾਨਦਾਰੀ ਨਾਲ ਫੇਲ੍ਹ ਹੋਣਾ ਕਿਤੇ ਬਿਹਤਰ ਹੁੰਦਾ ਹੈ। ਸਾਡੇ ਲਈ ਇਹ ਸਮਝ ਲੈਣਾ ਵੀ ਜਰੂਰੀ ਹੈ ਕਿ ਬੇਈਮਾਨੀ ਕੇਵਲ ਰੁਪਏ-ਪੈਸੇ ਦੇ ਸਬੰਧ ਵਿਚ ਹੀ ਨਹੀਂ ਸਗੋਂ ਹਰ ਪ੍ਰਸੰਗ ਵਿਚ ਹੀ ਬੁਰੀ ਅਤੇ ਸ਼ਰਮਨਾਕ ਹੁੰਦੀ ਹੈ। ਰਿਸ਼ਵਤਖ਼ੋਰੀ, ਚੋਰ-ਬਾਜ਼ਾਰੀ, ਮਿਲਾਵਟਖ਼ੋਰੀ, ਹੇਰਾ-ਫੇਰੀ ਅਤੇ ਆਪਣੇ ਕੰਮ ਨੂੰ ਦਿਆਨਤਦਾਰੀ ਨਾਲ ਨਾ ਕਰਨਾ, ਸਭ ਬੇਈਮਾਨੀ ਦੀਆਂ ਹੀ ਕਿਸਮਾਂ ਹਨ ਅਤੇ ਸਾਰੀਆਂ ਹੀ ਸਮਾਨ ਤੌਰ 'ਤੇ ਨਿੰਦਣਯੋਗ ਹਨ।

ਬੇਈਮਾਨ ਬੰਦਾ ਅੰਦਰੋਂ ਕਮਜ਼ੋਰ ਹੋਣ ਕਾਰਣ ਹਮੇਸ਼ਾ ਡਰਿਆ ਅਤੇ ਸਹਿਮਿਆਂ ਰਹਿੰਦਾ ਹੈ, ਬਾਹਰੋਂ ਭਾਵੇਂ ਉਹ ਕੁਝ ਵੀ ਦਿਖਾਵਾ ਕਰੀ ਜਾਵੇ ਜਦਕਿ ਇਮਾਨਦਾਰ ਵਿਅਕਤੀ ਹਮੇਸ਼ਾ ਹੀ ਖ਼ੁਸ਼ੀਆਂ-ਖੇੜਿਆਂ ਅਤੇ ਚੜ੍ਹਦੀ ਕਲਾ ਵਾਲਾ ਜੀਵਨ ਬਤੀਤ ਕਰਦੇ ਹਨ - ਢੋਲੇ-ਮਾਹੀਏ ਗਾਉਂਦੇ ਹਨ, ਭੰਗੜੇ ਪਾਉਂਦੇ ਹਨ, ਰੱਜ ਕੇ ਖਾਂਦੇ ਹਨ ਅਤੇ ਬੇਫ਼ਿਕਰੀ ਦੀ ਨੀਂਦ ਸੌਂਦੇ ਹਨ। ਵੈਸੇ ਵੀ ਕਿਹਾ ਜਾਂਦਾ ਹੈ ਕਿ ਬੇਈਮਾਨੀ ਦਾ ਬੇੜਾ ਭਰ ਕੇ ਡੁੱਬਦਾ ਹੈ ਅਰਥਾਤ ਬੇਈਮਾਨ ਵਿਅਕਤੀ ਭਰਦਾ ਹੀ ਡੁੱਬਣ ਵਾਸਤੇ ਹੈ। ਉਸਦੀ ਖ਼ੁਸ਼ਹਾਲੀ, ਅਮੀਰੀ ਅਤੇ ਤਰੱਕੀ ਆਦਿ ਸਭ ਕੁਝ ਝੂਠਾ ਹੁੰਦਾ ਹੈ ਜੋ ਅੰਤ ਵਿਚ ਉਸਦਾ ਵਿਨਾਸ਼ ਹੀ ਕਰਦਾ ਹੈ। ਸੋ, ਇਮਾਨਦਾਰੀ ਦਾ ਪੱਲਾ ਕਦੀ ਨਾ ਛੱਡੋ - ਜੋ ਸਕੂਨ ਅਤੇ ਆਨੰਦ ਇਸ ਵਿਚ ਹੈ, ਉਹ ਹੋਰ ਕਿਸੇ ਚੀਜ਼ ਵਿਚ ਨਹੀਂ। ਮੈਂ ਤਾਂ ਕੇਵਲ ਇਹੀ ਗੱਲ ਕਹਾਂਗਾ:

ਪੂਰੇ ਧਿਆਨ ਨਾਲ ਮਿੱਤਰਾ ਗੱਲ ਸੁਣ ਲੈ,
ਭਾਵੇਂ ਅਫ਼ਸਰ ਤੇ ਭਾਵੇਂ ਦੁਕਾਨਦਾਰ ਹੈਂ ਤੂੰ;
ਆਨੰਦ ਜੀਵਨ ਦਾ ਅਸਲੀ ਤਾਂ ਆਉਣਾ,
ਬਣਕੇ ਰਹੇਂਗਾ ਪੂਰਾ ਇਮਾਨਦਾਰ ਜੇ ਤੂੰ।



## 4

# ਮਨੁੱਖ ਤੇ ਉਸਦੀ ਤਕਦੀਰ

ਦੁਨੀਆਂ ਵਿਚ ਦੋ ਤਰ੍ਹਾਂ ਦੇ ਮਨੁੱਖ ਹੁੰਦੇ ਹਨ: 'ਜੋ ਲਿਖਾ ਤਕਦੀਰ ਮੇਂ, ਤਦਬੀਰ ਉਸ ਮੇਂ ਕਿਆ ਕਰੇਗੀ' ਕਹਿ ਕੇ ਸਭ ਕੁਝ ਕਿਸਮਤ 'ਤੇ ਛੱਡਣ ਵਾਲੇ, ਹੱਥ ਤੇ ਹੱਥ ਧਰ ਕੇ ਬੈਠਿਆਂ ਕਿਸਮਤ ਨੂੰ ਕੋਸਦੇ ਰਹਿਣ ਵਾਲੇ ਅਤੇ ਆਪਣੇ ਹੀਰੇ ਜੈਸੇ ਜਨਮ ਨੂੰ ਕੌਡੀ ਬਦਲੇ ਗਵਾ ਕੇ ਚੱਲਣ ਵਾਲੇ। ਦੂਜੇ ਹੁੰਦੇ ਹਨ ਉਹ ਲੋਕ ਜੋ 'ਹਸਤ-ਰੇਖਾਵਾਂ ਦੀ ਚਿੰਤਾ ਨਾ ਕਰੋ, ਹੱਥ ਸਿਰਜਣਹਾਰ ਨੇ ਤਕਦੀਰ ਦੇ' ਕਹਿ ਕੇ ਤਨੋਂ-ਮਨੋਂ ਆਪਣੇ ਕੰਮ ਵਿਚ ਜੁਟੇ ਰਹਿੰਦੇ ਹਨ ਤੇ ਜੀਵਨ ਦੇ ਹਰ ਪਲ ਦੀ ਸਾਰਥਿਕ ਵਰਤੋਂ ਕਰਦੇ ਹਨ। ਉਨ੍ਹਾਂ ਲਈ ਕੰਮ ਹੀ ਪੂਜਾ ਹੁੰਦਾ ਹੈ ਅਤੇ ਕੰਮ ਹੀ ਕਰਮ ਹੁੰਦਾ ਹੈ। ਅਜਿਹੇ ਲੋਕ ਹੁੰਦੇ ਹਨ, ਜੋ ਆਪਣੀ ਕਿਸਮਤ ਖ਼ੁਦ ਘੜਦੇ ਹਨ ਅਤੇ ਸਿੱਧ ਕਰ ਦਿੰਦੇ ਹਨ ਕਿ 'ਹਿੰਮਤ-ਏ-ਮਰਦ, ਮਦਦ-ਏ-ਖ਼ੁਦਾ' ਭਾਵ ਖ਼ੁਦਾ ਉਨ੍ਹਾਂ ਦੀ ਮਦਦ ਕਰਦਾ ਹੈ, ਜੋ ਖ਼ੁਦ ਆਪਣੀ ਮਦਦ ਕਰਦੇ ਹਨ ਅਤੇ ਹਰ ਔਕੜ ਨੂੰ ਸਰ ਕਰਦੇ ਹਨ। ਆਪਣੀ ਕਿਸਮਤ ਨੂੰ ਆਪਣੇ ਹੱਥੀਂ ਘੜ ਕੇ ਮਿਸਾਲੀ ਬੁਲੰਦੀਆਂ ਪ੍ਰਾਪਤ ਕਰਨ ਵਾਲੇ ਵਿਅਕਤੀਆਂ ਦੀਆਂ ਉਦਾਹਰਣਾਂ ਨਾਲ ਭਾਵੇਂ ਇਤਿਹਾਸ ਭਰਿਆ ਪਿਆ ਹੈ, ਇੱਥੇ ਮੈਂ ਅਜਿਹੀਆਂ ਚਾਰ ਸ਼ਖ਼ਸੀਅਤਾਂ ਦੀਆਂ ਉਦਾਹਰਣਾਂ ਦੇ ਰਿਹਾ ਹਾਂ ਜਿਨ੍ਹਾਂ ਨੇ ਆਪਣੀ ਲਗਨ, ਪ੍ਰਤੀਬੱਧਤਾ, ਇੱਛਾ-ਸ਼ਕਤੀ ਅਤੇ ਅਣਥੱਕ ਮਿਹਨਤ ਨਾਲ ਜੀਵਨ ਵਿਚ ਮਨਚਾਹੀ ਬੁਲੰਦੀ ਪਾਈ:

ਅਮਰੀਕਾ ਦੇ ਰਾਸ਼ਟਰਪਤੀ ਇਬਰਾਹਿਮ ਲਿੰਕਨ ਦਾ ਪਿਤਾ ਇਕ ਗ਼ਰੀਬ ਤਰਖ਼ਾਣ ਸੀ ਅਤੇ ਬਚਪਨ ਵਿਚ ਲਿੰਕਨ ਨੂੰ ਗਲ਼ੀ ਵਿਚ ਇਕ ਖੰਭੇ 'ਤੇ ਲੱਗੇ ਬੱਲਬ ਦੀ ਰੋਸ਼ਨੀ ਹੇਠ ਬੈਠ ਕੇ ਵੀ ਪੜ੍ਹਨਾ ਪਿਆ। ਸੋਵੀਅਤ ਰੂਸ ਦਾ ਦੂਜਾ ਪ੍ਰਧਾਨ ਜੋਸਫ਼ ਸਟਾਲਿਨ, ਜੋ ਵਿਸ਼ਵ ਦੀ ਸਿਆਸਤ 'ਤੇ ਪੂਰੇ ਤੀਹ ਸਾਲ ਛਾਇਆ ਰਿਹਾ, ਇਕ ਗ਼ਰੀਬ ਮੋਚੀ ਦਾ ਪੁੱਤਰ ਸੀ। ਭਾਰਤ ਦੇ ਸਵਰਗਵਾਸੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਇਕ ਅਤਿ-ਗ਼ਰੀਬ ਪਰਿਵਾਰ ਨਾਲ ਸਬੰਧ ਰੱਖਦੇ ਸਨ ਅਤੇ ਇਕ ਗੁਰਦੁਆਰੇ ਦੇ ਸਧਾਰਣ ਗ੍ਰੰਥੀ ਸਨ। ਦੇਸ਼ ਦੀ ਅਜ਼ਾਦੀ ਲਈ ਉਨ੍ਹਾਂ ਨੇ ਅਸਹਿ ਅਤੇ ਅਕਹਿ ਮੁਸ਼ਕਿਲਾਂ ਝੱਲੀਆਂ। ਸਾਡੇ ਵਰਤਮਾਨ ਪ੍ਰਧਾਨ ਮੰਤਰੀ ਸ਼੍ਰੀ ਨਰਿੰਦਰ ਮੋਦੀ ਜੀ ਇਕ ਮਾਮੂਲੀ ਚਾਹ-ਵਿਕ੍ਰੇਤਾ ਦੇ ਪੁੱਤਰ ਹਨ ਅਤੇ ਬਚਪਨ ਵਿਚ ਖ਼ੁਦ ਰੇਲਵੇ ਸਟੇਸ਼ਨ ਤੇ ਚਾਹ ਦੇ ਕੱਪ ਵੇਚਦੇ ਰਹੇ ਹਨ। ਇਨ੍ਹਾਂ ਸਭ ਨੇ ਆਪਣੀ ਕਿਸਮਤ ਖ਼ੁਦ ਘੜੀ ਹੈ ਅਤੇ ਦੁਨੀਆਂ ਲਈ ਚਾਨਣ-ਮੁਨਾਰੇ ਬਣੇ ਹਨ।

ਇਤਿਹਾਸ ਗਵਾਹ ਹੈ ਕਿ ਜੀਵਨ ਵਿਚ ਉਹੀ ਲੋਕ ਸਫ਼ਲ ਹੁੰਦੇ ਹਨ, ਜੋ 'ਮਿਹਨਤ ਮੇਰੀ, ਰਹਿਮਤ ਤੇਰੀ' ਦੇ ਸੁਨਹਿਰੀ ਸਿਧਾਂਤ ਤੇ ਅਮਲ ਕਰਦੇ ਹਨ ਅਤੇ ਕਰਮ ਨੂੰ ਹੀ ਧਰਮ ਸਮਝਦੇ ਹਨ; ਹਿੰਮਤ ਕਰਦੇ ਹਨ, ਮਿਹਨਤ ਕਰਦੇ ਹਨ; ਮੁਸ਼ਕਿਲਾਂ ਅਤੇ ਸਮੱਸਿਆਵਾਂ ਦਾ ਦ੍ਰਿੜ੍ਹਤਾ ਨਾਲ ਸਾਹਮਣਾ ਕਰਦੇ ਹਨ ਅਤੇ ਉਨ੍ਹਾਂ ਨੂੰ ਸਰ ਕਰਦੇ ਹਨ, ਅਸਫ਼ਲਤਾਵਾਂ ਤੋਂ ਘਬਰਾਉਣ ਦੀ ਬਜਾਇ, ਉਨ੍ਹਾਂ ਤੋਂ ਸਬਕ ਸਿੱਖ ਕੇ ਉਨ੍ਹਾਂ ਨੂੰ ਸਫ਼ਲਤਾ ਦੇ ਮੀਲ-ਪੱਥਰ ਬਣਾਉਂਦੇ ਹਨ। ਆਲਸੀ ਵਿਅਕਤੀ ਨਿਕੰਮੇ ਖ਼ੁਦ ਹੁੰਦੇ ਹਨ, ਦੋਸ਼ ਕਿਸਮਤ ਨੂੰ ਦਿੰਦੇ ਹਨ; ਆਪਣਾ ਸਮਾਂ ਖ਼ੁਦ ਬਰਬਾਦ ਕਰਦੇ ਹਨ ਤੇ ਮਾੜਾ ਕਿਸਮਤ ਨੂੰ ਕਹਿੰਦੇ ਹਨ। ਉਹੀ ਗੱਲ ਹੋਈ ਨਾ ਜਿਵੇਂ ਕਹਿੰਦੇ ਹਨ ਅਖੇ 'ਉੱਠਿਆ ਆਪ ਤੋਂ ਨਾ ਜਾਵੇ ਤੇ ਫਿੱਟੇ ਮੂੰਹ ਗੋਡਿਆਂ ਦੇ'। ਪੰਜਾਬੀ ਦੇ ਨਾਮਵਰ ਸ਼ਾਇਰ ਧਨੀ ਰਾਮ ਚਾਤ੍ਰਿਕ ਜੀ ਵੀ ਸਾਨੂੰ ਇਹੀ ਕੁਝ ਕਹਿੰਦੇ ਜਾਪਦੇ ਹਨ:

> ਸੈ ਤਕਦੀਰਾਂ ਘੜੀਆਂ ਭੱਜੀਆਂ,
> ਸੈ ਬਲ਼ੀਆਂ, ਬੁਝ ਗਈਆਂ।
> ਪਰ ਹਿੰਮਤ ਦੀਆਂ ਪਈਆਂ ਲੀਕਾਂ,
> ਦਿਨ-ਦਿਨ ਉਘੜਨ ਪਈਆਂ।
> ਤੂੰ ਆਲਸ ਦਾ ਪੱਲਾ ਫੜ ਕੇ,
> ਨਾਂ ਕਿਸਮਤ ਦਾ ਧਰਿਆ।
> ਹਿੰਮਤੀਆਂ ਨੇ ਮਾਰ ਕੇ ਬਾਹਾਂ,
> ਸੈ ਨਦੀਆਂ ਤਰ ਲਈਆਂ।



# 5

## ਨੇਕੀ ਕਰ – ਨਾ ਕਦੀ ਡਰ ਤੇ ਨਾ ਕਦੀ ਹਰ

ਨੇਕ ਵਿਚਾਰਾਂ ਨਾਲ ਲੈਸ ਅਤੇ ਨੇਕ ਕੰਮਾਂ ਵਿਚ ਲੱਗੇ ਹੋਏ ਵਿਅਕਤੀ ਆਪਣੇ ਆਪ ਨੂੰ ਕਦੀ ਵੀ ਇਕੱਲੇ ਨਾ ਸਮਝਣ ਕਿਉਂਕਿ ਉਹ ਕਦੀ ਇਕੱਲੇ ਹੁੰਦੇ ਹੀ ਨਹੀਂ। ਉਨ੍ਹਾਂ ਨੂੰ ਨਾ ਕਦੀ ਕਿਸੇ ਤੋਂ ਡਰਨਾ ਚਾਹੀਦਾ ਹੈ ਅਤੇ ਨਾ ਹੀ ਕਦੀ ਕੋਈ ਉਨ੍ਹਾਂ ਨੂੰ ਹਰਾ ਸਕਦਾ ਹੈ। ਬਸ, ਨੇਕੀ ਦੇ ਰਾਹ 'ਤੇ ਚਲਦੇ ਰਹਿਣ, ਚਲਦੇ ਰਹਿਣ 'ਬਿਨਾਂ ਕਿਸੇ ਦੀ ਪਰਵਾਹ ਕੀਤਿਆਂ ਅਤੇ ਬਿਨਾਂ ਕਿਸੇ ਦੀ ਉਡੀਕ ਕੀਤਿਆਂ। ਨੇਕ ਵਿਚਾਰਾਂ ਅਤੇ ਨੇਕ ਕੰਮਾਂ ਤੋਂ ਬਿਹਤਰ ਸਾਥੀ ਹੋਰ ਹੋ ਵੀ ਕਿਹੜੇ ਸਕਦੇ ਹਨ? ਇਹ ਮਨੁੱਖ ਨੂੰ ਸ਼ਕਤੀ ਹੀ ਇੰਨੀ ਦਿੰਦੇ ਹਨ ਕਿ ਉਸਦਾ ਹੌਸਲਾ ਦੂਣ-ਸਵਾਇਆ ਹੋ ਜਾਂਦਾ ਹੈ ਤੇ ਫਿਰ ਉਸਦੇ ਵਿਰੋਧੀਆਂ ਨੂੰ ਵੀ ਉਸਦੇ ਰਾਹ ਤੁਰਨ ਲਈ ਮਜਬੂਰ ਹੋਣਾ ਪੈਂਦਾ ਹੈ। ਇਕ ਉਦਾਹਰਣ ਪੇਸ਼ ਹੈ –

ਕਹਿੰਦੇ ਹਨ ਕਿ ਇਕ ਵਾਰ ਇਕ ਜੰਗਲ ਵਿਚ ਅੱਗ ਲੱਗ ਗਈ; ਸ਼ਾਇਦ ਇਹ ਕਿਸੇ ਸ਼ਰਾਰਤੀ ਨੇ ਲਗਾਈ ਸੀ। ਸਾਰੇ ਪਸ਼ੂ-ਪੰਛੀ ਸੁਰੱਖਿਅਤ ਥਾਵਾਂ ਅਤੇ ਛੁਪਣਗਾਹਾਂ ਵਿਚ ਚਲੇ ਗਏ। ਇਕ ਚਿੜੀ ਨੂੰ ਇਹ ਗੱਲ ਚੰਗੀ ਨਾ ਲੱਗੀ। ਜਿਸ ਜੰਗਲ ਵਿਚ ਉਹ ਇੰਨੀ ਦੇਰ ਤੋਂ ਰਹਿ ਰਹੇ ਸਨ, ਜੋ ਉਨ੍ਹਾਂ ਨੂੰ ਅੰਨ-ਪਾਣੀ ਦਿੰਦਾ ਰਿਹਾ ਸੀ ਅਤੇ ਜਿਸ ਵਿਚ ਉਹ ਮੌਜਾਂ ਮਾਣਦੇ ਰਹੇ ਸਨ, ਸੰਕਟ ਵੇਲੇ ਉਸ ਨੂੰ ਇਸ ਤਰ੍ਹਾਂ ਛੱਡ ਜਾਣਾ! ਕੀ ਇਹ ਠੀਕ ਸੀ? ਉਸਨੇ ਕਈ ਜਾਨਵਰਾਂ ਨੂੰ ਕਿਹਾ ਕਿ ਉਨ੍ਹਾਂ ਨੂੰ ਇਸ ਅੱਗ ਉੱਪਰ ਕਾਬੂ ਪਾਉਣ ਲਈ ਯਤਨ ਕਰਨਾ ਚਾਹੀਦਾ ਹੈ, ਪਰ ਕਿਸੇ ਨੇ ਉਸਦੀ ਗੱਲ ਵੱਲ ਧਿਆਨ ਨਾ ਦਿੱਤਾ। ਉਹ ਦਰਿਆ ਵੱਲ ਦੌੜੀ, ਉੱਥੇ ਕੁਝ ਹਾਥੀ ਮਸਤੀ ਕਰ ਰਹੇ ਸਨ। ਉਸਨੇ ਉਨ੍ਹਾਂ ਨੂੰ ਵੀ ਜੰਗਲ ਦੀ ਅੱਗ ਬੁਝਾਉਣ ਲਈ ਯਤਨ ਕਰਨ ਦਾ ਸੁਝਾਅ ਦਿੱਤਾ ਪਰ ਉਨ੍ਹਾਂ ਨੇ ਵੀ ਉਸਦੀ ਗੱਲ ਵੱਲ ਕੋਈ ਧਿਆਨ ਨਾ ਦਿੱਤਾ। ਅਖ਼ੀਰ ਉਹ ਇਕੱਲੀ ਹੀ ਅੱਗ ਬੁਝਾਉਣ ਦੇ ਨੇਕ ਕੰਮ ਵਿਚ ਜੁਟ ਗਈ। ਉਹ ਆਪਣੀ ਚੁੰਝ ਵਿਚ ਪਾਣੀ ਦਾ ਤੁਪਕਾ ਭਰਦੀ ਤੇ ਉਸ ਨੂੰ ਕਿਸੇ ਜਲ਼ ਰਹੇ ਪੇੜ-ਪੌਦੇ 'ਤੇ ਸੁੱਟ ਆਉਂਦੀ। ਉਸ ਨੂੰ ਇਸ ਤਰ੍ਹਾਂ ਕਰਦਿਆਂ ਦੇਖ ਕੇ ਬਾਕੀ ਜੀਵ-ਜੰਤੂ ਉਸ ਦਾ ਮਜ਼ਾਕ ਉਡਾਉਂਦੇ ਹੋਏ ਕਹਿਣ ਲੱਗੇ, "ਮੂਰਖ਼ ਚਿੜੀ, ਕੀ ਤੂੰ ਸੋਚਦੀ ਹੈਂ ਕਿ ਤੇਰੀ ਚੁੰਝ ਰਾਹੀਂ ਸੁੱਟੇ ਪਾਣੀ ਦੇ ਇਨ੍ਹਾਂ ਤੁਪਕਿਆਂ ਨਾਲ ਇਸ ਜੰਗਲ ਦੀ ਅੱਗ ਬੁਝ ਜਾਵੇਗੀ?"

ਚਿੜੀ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ, "ਨਹੀਂ, ਮੈਨੂੰ ਪਤਾ ਹੈ ਇਸ ਤਰ੍ਹਾਂ ਜੰਗਲ ਦੀ ਅੱਗ ਨਹੀਂ ਬੁਝੇਗੀ। ਪਰ ਮੈਨੂੰ ਇਸ ਗੱਲ ਦਾ ਹੌਸਲਾ ਹੈ ਕਿ ਮੈਂ ਜੋ ਵੀ ਕਰ

ਰਹੀ ਹਾਂ, ਠੀਕ ਕਰ ਰਹੀ ਹਾਂ ਤੇ ਕੁਝ ਵੀ ਠੀਕ ਕਰਨ ਵਾਲੇ ਵਿਅਕਤੀ ਨੂੰ ਕਿਸੇ ਹੋਰ ਦੇ ਸਾਥ ਦੀ ਉਡੀਕ ਨਹੀਂ ਕਰਨੀ ਚਾਹੀਦੀ। ਦੂਜੀ ਗੱਲ ਇਹ ਹੈ ਕਿ ਜਦ ਕਦੀ ਵੀ ਇਸ ਜੰਗਲ ਦੀ ਅੱਗ ਬਾਰੇ ਗੱਲ ਹੋਵੇਗੀ ਤਾਂ ਮੇਰਾ ਨਾਮ ਨਾ ਤਾਂ ਉਨ੍ਹਾਂ ਸ਼ਰਾਰਤੀ ਲੋਕਾਂ ਵਿਚ ਸ਼ਾਮਲ ਹੋਵੇਗਾ ਜਿਨ੍ਹਾਂ ਨੇ ਇਸ ਹਰੇ-ਭਰੇ ਜੰਗਲ ਨੂੰ ਅੱਗ ਲਗਾਈ ਹੈ ਅਤੇ ਨਾ ਹੀ ਉਨ੍ਹਾਂ ਸਵਾਰਥੀ ਲੋਕਾਂ ਵਿਚ ਸ਼ਾਮਲ ਹੋਵੇਗਾ, ਜੋ ਸੰਕਟ ਸਮੇਂ ਇਸਦਾ ਸਾਥ ਛੱਡ ਗਏ ਅਤੇ ਇਸ ਨੂੰ ਜਲਦਾ ਦੇਖ ਕੇ ਵੀ ਮੌਜ-ਮਸਤੀ ਕਰ ਰਹੇ ਸਨ।"

ਉਸਦੀ ਇਹ ਗੱਲ ਸੁਣ ਕੇ ਬਾਕੀ ਜਾਨਵਰ ਬਹੁਤ ਸ਼ਰਮਿੰਦੇ ਹੋਏ ਅਤੇ ਇਕ-ਇਕ ਕਰਕੇ ਸਾਰੇ ਹੀ ਜਾਨਵਰ ਅੱਗ ਬੁਝਾਉਣ ਦੇ ਸ਼ੁਭ ਕਾਰਜ ਵਿਚ ਲੱਗ ਗਏ। ਉਨ੍ਹਾਂ ਨੂੰ ਦੇਖ ਕੇ ਭਾਰੀ ਗਿਣਤੀ ਵਿਚ ਮਨੁੱਖ ਵੀ ਉਨ੍ਹਾਂ ਨਾਲ ਸ਼ਾਮਿਲ ਹੋ ਗਏ ਅਤੇ ਉਨ੍ਹਾਂ ਨੇ ਜੰਗਲ ਦਾ ਚੋਖਾ ਹਿੱਸਾ ਅੱਗ ਦੀ ਲਪੇਟ ਵਿਚ ਆਉਣ ਤੋਂ ਬਚਾ ਲਿਆ। ਫਿਰ ਉਹੀ ਗੱਲ ਹੋਈ ਜਿਵੇਂ ਕਿਸੇ ਸ਼ਾਇਰ ਨੇ ਕਿਹਾ ਹੈ:

ਮੈਂ ਅਕੇਲਾ ਹੀ ਚਲਾ ਥਾ, ਜਾਨਿਬ-ਏ-ਮੰਜ਼ਿਲ ਮਗਰ,
ਲੋਕ ਸਾਥ ਆਤੇ ਗਏ, ਔਰ ਕਾਫ਼ਲਾ ਬਨਤਾ ਗਿਆ।



# 6

## ਸੇਵਾ ਨੂੰ ਮੇਵਾ, ਟਹਿਲ ਨੂੰ ਮਹਿਲ

ਮਾਨਵਤਾ ਦੀ ਸੇਵਾ ਰੱਬ ਦੀ ਸਭ ਤੋਂ ਸੱਚੀ ਅਤੇ ਉੱਤਮ ਪੂਜਾ ਹੁੰਦੀ ਹੈ। ਅਸਲ ਵਿਚ, ਸੇਵਾ ਵਿਚ ਲੱਗੇ ਹੱਥ ਪ੍ਰਾਰਥਨਾ ਵਿਚ ਉੱਠੇ ਹੱਥਾਂ ਨਾਲੋਂ ਕਿਤੇ ਵੱਧ ਸਨਮਾਨ ਦੇ ਹੱਕਦਾਰ ਹੁੰਦੇ ਹਨ। ਸੇਵਾ ਨਾਲ ਹੱਥ ਸੁੱਚੇ, ਮਨ ਪਵਿੱਤਰ ਅਤੇ ਸਰੀਰ ਤੰਦਰੁਸਤ ਰਹਿੰਦਾ ਹੈ। ਗੁਰੂ ਨਾਨਕ ਸਾਹਿਬ ਦਾ ਕਥਨ ਹੈ - ਵਿਚਿ ਦੁਨੀਆ ਸੇਵ ਕਮਾਈਐ॥ ਤਾਂ ਦਰਗਹ ਬੈਸਣੁ ਪਾਈਐ॥ - ਅਤੇ ਇਸ ਕਥਨ ਦੀ ਉਦਾਹਰਣ ਵਜੋਂ ਮੈਨੂੰ ਅੰਗ੍ਰੇਜ਼ੀ ਦੇ ਇਕ ਪ੍ਰਸਿੱਧ ਕਵੀ ਅਤੇ ਲੇਖਕ ਲੇਅ ਹੰਟ (Leigh Hunt) ਦੀ ਇਕ ਨਜ਼ਮ 'ਅਬੂ ਬੈੱਨ ਐਧਮ' ਚੇਤੇ ਆਉਂਦੀ ਹੈ, ਜਿਸਦਾ ਸਾਰ-ਅੰਸ਼ ਕੁਝ ਇਸ ਤਰ੍ਹਾਂ ਹੈ-

ਅਬੂ ਬੈੱਨ ਐਧਮ ਇਕ ਬਹੁਤ ਭਲਾ ਵਿਅਕਤੀ ਸੀ। ਇਕ ਰਾਤ ਉਸਨੇ ਆਪਣੇ ਸੁਪਨੇ ਵਿਚ ਆਪਣੇ ਕਮਰੇ ਨੂੰ ਜਗਮਗਾਉਂਦੇ ਹੋਏ ਦੇਖਿਆ। ਜਦ ਉਸਨੇ ਆਪਣੇ ਕਮਰੇ ਵਿਚ ਨਜ਼ਰ ਦੁੜਾਈ ਤਾਂ ਉਸਨੇ ਇਕ ਫ਼ਰਿਸ਼ਤੇ ਨੂੰ ਇਕ ਸੋਨ-ਸੁਨਹਿਰੀ ਪੁਸਤਕ ਵਿਚ ਕੁਝ ਲਿਖਦੇ ਹੋਏ ਦੇਖਿਆ। ਅਬੂ ਨੇ ਹੌਸਲਾ ਕਰਦਿਆਂ ਉਸ ਫ਼ਰਿਸ਼ਤੇ ਨੂੰ ਪੁੱਛਿਆ ਕਿ ਉਹ ਉਸ ਪੁਸਤਕ ਵਿਚ ਕੀ ਲਿਖ ਰਿਹਾ ਹੈ। ਫ਼ਰਿਸ਼ਤੇ ਨੇ ਜਵਾਬ ਦਿੱਤਾ ਕਿ ਉਹ ਉਨ੍ਹਾਂ ਵਿਅਕਤੀਆਂ ਦੇ ਨਾਮ ਲਿਖ ਰਿਹਾ ਹੈ, ਜੋ ਪਰਮਾਤਮਾ ਨੂੰ ਪਿਆਰ ਕਰਦੇ ਹਨ। ਜਦ ਅਬੂ ਨੇ ਉਸ ਤੋਂ ਪੁੱਛਿਆ ਕਿ ਕੀ ਉਸ ਸੂਚੀ ਵਿਚ ਉਸਦਾ ਨਾਮ ਵੀ ਸ਼ਾਮਿਲ ਹੈ ਤਾਂ ਫ਼ਰਿਸ਼ਤੇ ਨੇ ਨਾਂਹ ਵਿਚ ਜਵਾਬ ਦਿੰਦਿਆਂ ਕਿਹਾ ਕਿ ਉਸਦਾ ਨਾਮ ਉਸ ਸੂਚੀ ਵਿਚ ਸ਼ਾਮਿਲ ਨਹੀਂ ਹੈ। ਅਬੂ ਨੇ ਬਹੁਤ ਹੀ ਨਿਮਰਤਾ ਨਾਲ ਫ਼ਰਿਸ਼ਤੇ ਨੂੰ ਬੇਨਤੀ ਕੀਤੀ ਕਿ ਉਹ ਉਸ ਦਾ ਨਾਮ ਉਨ੍ਹਾਂ ਵਿਅਕਤੀਆਂ ਦੀ ਸੂਚੀ ਵਿਚ ਸ਼ਾਮਿਲ ਕਰ ਲਵੇ, ਜੋ ਆਪਣੇ ਸਾਥੀ ਮਨੁੱਖਾਂ ਨੂੰ ਪਿਆਰ ਕਰਦੇ ਹਨ। ਫ਼ਰਿਸ਼ਤੇ ਨੇ ਲਿਖਿਆ ਤੇ ਅਲੋਪ ਹੋ ਗਿਆ।

ਅਗਲੀ ਰਾਤ ਉਹ ਫ਼ਰਿਸ਼ਤਾ ਫਿਰ ਆਇਆ ਅਤੇ ਉਸਨੇ ਅਬੂ ਨੂੰ ਉਨ੍ਹਾਂ ਵਿਅਕਤੀਆਂ ਦੀ ਸੂਚੀ ਦਿਖਾਈ ਜਿਨ੍ਹਾਂ ਦੇ ਪਿਆਰ ਤੋਂ ਖ਼ੁਸ਼ ਹੋ ਕੇ ਪਰਮਾਤਮਾ ਨੇ ਖ਼ੁਦ ਆਪਣਾ ਅਸ਼ੀਰਵਾਦ ਦਿੱਤਾ ਸੀ। ਕਮਾਲ ਦੀ ਗੱਲ ਇਹ ਸੀ ਕਿ ਅਬੂ ਦਾ ਨਾਮ ਸਭ ਤੋਂ ਉੱਪਰ ਸੀ। ਨਿਰਸੰਦੇਹ, ਖ਼ੁਦ ਪ੍ਰਭੂ-ਪਰਮਾਤਮਾ ਵੀ ਇਹੀ ਚਾਹੁੰਦਾ ਹੈ ਕਿ ਮਨੁੱਖ ਮਨੁੱਖ ਨੂੰ ਪਿਆਰ ਕਰੇ, ਲੋੜ ਸਮੇਂ ਉਸਦੀ ਸਹਾਇਤਾ ਕਰੇ, ਕਿਸੇ ਦਾ ਦੁੱਖ ਹਰੇ, ਕਿਸੇ ਦੀ ਸੇਵਾ ਕਰੇ, ਕਿਸੇ ਦਾ ਭਾਰ ਹਲਕਾ ਕਰੇ, ਸਭ ਦਾ ਭਲਾ ਲੋਚੇ, ਸਭ ਦਾ ਭਲਾ ਕਰੇ। ਨਾਮ-ਸਿਮਰਨ, ਪਾਠ-ਪੂਜਾ ਅਤੇ ਪੁੰਨ-ਦਾਨ, ਸਭ ਖ਼ੁਦ-ਬ-ਖ਼ੁਦ ਹੀ ਹੋ ਜਾਣਗੇ। ਰੱਬ ਕਿਤੇ ਬਾਹਰ ਡੇਰਾ ਜਮਾ ਕੇ ਜਾਂ ਦਰਬਾਰ ਲਗਾ ਕੇ ਨਹੀਂ ਬੈਠਾ, ਆਪਣੇ ਦੁਆਰਾ ਸਿਰਜੇ ਗਏ

ਹਰ ਮਨੁੱਖ ਅਤੇ ਜੀਵ-ਜੰਤੂ ਵਿਚ ਹੀ ਮੌਜੂਦ ਹੈ।

ਸੇਵਾ ਨੂੰ ਮੇਵਾ ਅਤੇ ਟਹਿਲ ਨੂੰ ਮਹਿਲ ਕਿਸ ਤਰ੍ਹਾਂ ਮਿਲਦੇ ਹਨ, ਇਸ ਦੀਆਂ ਸਿੱਖ ਇਤਿਹਾਸ ਵਿਚ ਕੁਝ ਬਹੁਤ ਉੱਤਮ ਉਦਾਹਰਣਾਂ ਮਿਲਦੀਆਂ ਹਨ: ਸਿੱਖਾਂ ਦੇ ਦੂਜੇ ਗੁਰੂ, ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ। ਉਹ ਗੁਰੂ ਨਾਨਕ ਸਾਹਿਬ ਦਾ ਇਕ ਬਹੁਤ ਹੀ ਆਗਿਆਕਾਰੀ, ਸੱਚਾ-ਸੁੱਚਾ ਅਤੇ ਸਮਰਪਿਤ ਭਾਵਨਾ ਵਾਲਾ ਸ਼ਰਧਾਲੂ ਸੀ। ਉਸਦੀ ਇਸ ਸੱਚੀ-ਸੁੱਚੀ ਸ਼ਰਧਾ, ਆਗਿਆਕਾਰਤਾ ਅਤੇ ਸੇਵਾ-ਭਾਵਨਾ ਤੋਂ ਪ੍ਰਭਾਵਿਤ ਹੋ ਕੇ, ਗੁਰੂ ਨਾਨਕ ਸਾਹਿਬ ਨੇ ਆਪਣੇ ਦੋਨੋਂ ਪੁੱਤਰਾਂ ਨੂੰ ਛੱਡ ਕੇ ਗੁਰਗੱਦੀ ਦਾ ਵਾਰਿਸ ਉਸ ਨੂੰ ਬਣਾਇਆ। ਤੀਜੇ ਗੁਰੂ, ਗੁਰੂ ਅਮਰਦਾਸ ਜੀ ਜਦ ਗੁਰੂ ਅੰਗਦ ਦੇਵ ਜੀ ਦੇ ਲੜ ਲੱਗੇ, ਉਸ ਸਮੇਂ ਉਨ੍ਹਾਂ ਦੀ ਉਮਰ 61-62 ਸਾਲ ਦੀ ਸੀ। ਉਨ੍ਹਾਂ ਨੇ ਬਾਰ੍ਹਾਂ ਸਾਲ ਗੁਰੂ ਜੀ ਅਤੇ ਗੁਰੂ-ਘਰ ਦੀ ਨਿਸ਼ਕਾਮ ਸੇਵਾ ਕੀਤੀ ਅਤੇ ਉਨ੍ਹਾਂ ਦੀ ਸੇਵਾ ਅਤੇ ਸਮਰਪਿਤ ਭਾਵਨਾ ਤੋਂ ਪ੍ਰਭਾਵਿਤ ਹੋ ਕੇ ਗੁਰੂ ਅੰਗਦ ਦੇਵ ਜੀ ਨੇ ਆਪਣੇ ਦੋਨੋਂ ਪੁੱਤਰਾਂ ਨੂੰ ਛੱਡ ਕੇ ਉਨ੍ਹਾਂ ਨੂੰ ਗੁਰਗੱਦੀ ਦਾ ਵਾਰਿਸ ਥਾਪਿਆ। ਚੌਥੇ ਗੁਰੂ, ਗੁਰੂ ਰਾਮਦਾਸ ਜੀ ਦਾ ਜਨਮ ਇਕ ਬਹੁਤ ਹੀ ਗ਼ਰੀਬ ਪਰਿਵਾਰ ਵਿਚ ਹੋਇਆ ਸੀ ਅਤੇ ਉਨ੍ਹਾਂ ਦਾ ਪਹਿਲਾ ਨਾਮ ਭਾਈ ਜੇਠਾ ਜੀ ਸੀ। ਉਹ ਬਚਪਨ ਵਿਚ ਹੀ ਯਤੀਮ ਹੋ ਗਏ ਅਤੇ ਆਪਣੀ ਨਾਨੀ ਪਾਸ ਆ ਗਏ। ਘਰ ਦਾ ਗੁਜ਼ਾਰਾ ਚਲਾਉਣ ਲਈ ਗੁਰੂ ਘਰ ਅੱਗੇ ਘੁੰਗਣੀਆਂ (ਉੱਬਲੇ ਹੋਏ ਛੋਲੇ) ਵੇਚਣ ਲੱਗੇ। ਗੁਰੂ ਅਮਰਦਾਸ ਜੀ ਨੇ ਉਨ੍ਹਾਂ ਦੀ ਗੁਰੂ-ਘਰ ਪ੍ਰਤੀ ਸੱਚੀ ਸ਼ਰਧਾ, ਲਗਨ, ਸਾਦਗੀ ਅਤੇ ਸਮਰਪਿਤ ਭਾਵਨਾ ਦੇਖ ਕੇ ਆਪਣੀ ਛੋਟੀ ਲੜਕੀ ਬੀਬੀ ਭਾਨੀ ਦੀ ਸ਼ਾਦੀ ਉਸ ਨਾਲ ਕਰ ਦਿੱਤੀ ਅਤੇ ਬਾਅਦ ਵਿਚ ਆਪਣੇ ਦੋ ਪੁੱਤਰਾਂ ਅਤੇ ਇਕ ਧੀ ਨੂੰ ਛੱਡ ਕੇ ਉਨ੍ਹਾਂ ਨੂੰ ਆਪਣਾ ਉੱਤਰਅਧਿਕਾਰੀ ਥਾਪਿਆ। ਇਹ ਸੀ ਸਿਦਕਦਿਲੀ, ਸੁਹਿਰਦਤਾ, ਆਗਿਆਕਾਰਤਾ, ਨਿਸ਼ਕਾਮ ਸੇਵਾ ਅਤੇ ਸਮਰਪਿਤ ਭਾਵਨਾ ਦਾ ਫ਼ਲ।

ਸਾਨੂੰ ਇਹ ਗੱਲ ਹਮੇਸ਼ਾ ਚੇਤੇ ਰੱਖਣੀ ਚਾਹੀਦੀ ਹੈ ਕਿ ਸੇਵਾ ਦਾ ਮੌਕਾ ਵੀ ਭਾਗਾਂ ਵਾਲਿਆਂ ਨੂੰ ਹੀ ਮਿਲਦਾ ਹੈ ਅਤੇ ਦਿਲੋਂ ਕੀਤੀ ਟਹਿਲ-ਸੇਵਾ ਕਦੀ ਵੀ ਅਜ਼ਾਈਂ ਨਹੀਂ ਜਾਂਦੀ, ਇਸਦਾ ਫਲ਼ ਮਿਲਦਾ ਹੈ ਬਸ਼ਰਤੇ ਇਹ ਨਿਸ਼ਕਾਮ ਅਤੇ ਨਿਰਸਵਾਰਥ ਹੋਵੇ। ਅਸੀਂ ਆਪਣੇ ਬਜ਼ੁਰਗਾਂ ਦੀ ਸੇਵਾ ਕਰੀਏ; ਲੋੜਵੰਦਾਂ ਦੀ ਸਹਾਇਤਾ ਕਰੀਏ ਜੋ ਕਿਸੇ ਵੀ ਰੂਪ ਵਿਚ ਹੋ ਸਕਦੀ ਹੈ; ਕਿਸੇ ਦੇ ਪੈਰ ਵਿਚੋਂ ਕੰਡਾ ਕੱਢ ਕੇ ਉਸਦੀ ਚੁਭਣ ਦੂਰ ਕਰੀਏ ਅਤੇ ਕਿਸੇ ਦਾ ਰਾਹ ਮੋਕਲਾ ਕਰੀਏ। ਗੱਲ ਕੀ, ਜਿੱਥੇ ਵੀ, ਜਦ ਵੀ, ਜਿਵੇਂ ਵੀ ਕੋਈ ਮੌਕਾ ਮਿਲੇ, ਉਸਦਾ ਹੀ ਲਾਭ ਉਠਾਈਏ ਅਤੇ ਨਿਸ਼ਕਾਮ ਸੇਵਾ ਦਾ ਕੋਈ ਵੀ ਮੌਕਾ ਹੱਥੋਂ ਨਾ ਖੁੰਝਾਈਏ। ਚੇਤੇ ਰੱਖੋ:

ਮਾਨਵਤਾ ਦੀ ਸੇਵਾ ਕਰ, ਖ਼ੁਸ਼ੀਆਂ ਦੇ ਨਾਲ ਝੋਲੀ ਭਰ;<br>ਜੱਗ ਕਰੇਗਾ ਸ਼ੋਭਾ ਤੇਰੀ, ਮਾਨ ਮਿਲੇਗਾ ਰੱਬ ਦੇ ਦਰ।



7

# ਜਦ ਵੀ ਬੋਲੋ, ਮਿੱਠਾ ਬੋਲੋ

ਇਕ ਵਾਰ ਇਕ ਨੇਤਰਹੀਣ ਫ਼ਕੀਰ ਜੰਗਲ ਵਿਚ ਬਣੀਂ ਆਪਣੀ ਝੌਂਪੜੀ ਅੱਗੇ ਬੈਠਾ ਧੁੱਪ ਸੇਕ ਰਿਹਾ ਸੀ। ਉੱਥੋਂ ਲੰਘ ਰਹੇ ਇਕ ਆਦਮੀ ਨੇ ਉਸ ਨੂੰ ਸੰਬੋਧਨ ਹੁੰਦਿਆਂ ਕਿਹਾ, "ਓਏ ਅੰਨ੍ਹਿਆਂ, ਇੱਧਰੋਂ ਕੋਈ ਵਿਅਕਤੀ ਤਾਂ ਨਹੀਂ ਲੰਘਿਆ ?" ਫ਼ਕੀਰ ਚੁੱਪ ਰਿਹਾ। "ਓਏ ਬੂਬਨਿਆਂ! ਸੁਣਿਆਂ ਨਹੀਂ, ਮੈਂ ਤੈਨੂੰ ਕੀ ਪੁੱਛਿਆ ?" ਉਸ ਵਿਅਕਤੀ ਨੇ ਪੂਰੀ ਆਕੜ ਨਾਲ ਦਹੁਰਾ ਕੇ ਪੁੱਛਿਆ। ਫ਼ਕੀਰ ਨੇ ਨਿਮਰਤਾ ਸਹਿਤ ਜਵਾਬ ਦਿੱਤਾ ਕਿ ਉਸਦੇ ਖ਼ਿਆਲ ਅਨੁਸਾਰ ਉੱਧਰੋਂ ਕੋਈ ਨਹੀਂ ਲੰਘਿਆ। ਫਿਰ ਇਕ ਹੋਰ ਵਿਅਕਤੀ ਨੇ ਆ ਕੇ ਫ਼ਕੀਰ ਨੂੰ ਪੁੱਛਿਆ, "ਮਹਾਰਾਜ, ਕੀ ਤੁਸੀਂ ਮੈਨੂੰ ਇਹ ਦੱਸਣ ਦੀ ਕਿਰਪਾ ਕਰੋਗੇ ਕਿ ਇੱਧਰੋਂ ਕੋਈ ਆਦਮੀ ਤਾਂ ਨਹੀਂ ਲੰਘਿਆ ?" ਫ਼ਕੀਰ ਨੇ ਪਹਿਲਾਂ ਵਾਂਗ ਹੀ ਨਿਮਰਤਾ ਨਾਲ ਜਵਾਬ ਦਿੱਤਾ, "ਹਾਂ ਸ੍ਰੀਮਾਨ, ਇਕ ਵਿਅਕਤੀ ਲੰਘਿਆ ਹੈ ਤੇ ਉਸਨੇ ਮੈਥੋਂ ਤੁਹਾਡੇ ਵਾਲਾ ਪ੍ਰਸ਼ਨ ਹੀ ਪੁੱਛਿਆ ਸੀ।" ਫਿਰ ਇਕ ਤੀਜਾ ਵਿਅਕਤੀ ਆਇਆ ਤੇ ਫ਼ਕੀਰ ਨੂੰ ਬਹੁਤ ਹੀ ਨਿਮਰਤਾ ਨਾਲ ਨਮਸਕਾਰ ਕਰਕੇ, ਉਸਨੇ ਅਤਿ-ਸਤਿਕਾਰ ਨਾਲ ਪਹਿਲੇ ਦੋ ਵਿਅਕਤੀਆਂ ਵਾਲਾ ਪ੍ਰਸ਼ਨ ਦਹੁਰਾਇਆ ਤੇ ਫ਼ਕੀਰ ਨੇ ਪੂਰੀ ਨਿਮਰਤਾ ਨਾਲ ਉਸਦੇ ਪ੍ਰਸ਼ਨ ਦਾ ਉੱਤਰ ਦੇ ਦਿੱਤਾ। ਉਸ ਤੋਂ ਜਲਦੀ ਹੀ ਬਾਅਦ ਉੱਥੇ ਇਕ ਚੌਥਾ ਵਿਅਕਤੀ ਪਹੁੰਚ ਗਿਆ। ਉਸਨੇ ਸਭ ਤੋਂ ਪਹਿਲਾਂ ਫ਼ਕੀਰ ਨੂੰ ਪ੍ਰਣਾਮ ਕਰਕੇ ਉਸਦੇ ਚਰਨੀ ਹੱਥ ਲਾਏ, ਫਿਰ ਉਸਦੇ ਕੋਲ ਬੈਠ ਕੇ ਬੜੇ ਹੀ ਨਿੱਘ ਨਾਲ ਉਸਦਾ ਹਾਲ-ਚਾਲ ਪੁੱਛਿਆ ਤੇ ਫਿਰ ਪਹਿਲਾਂ ਵਾਲੇ ਵਿਅਕਤੀਆਂ ਵਾਲਾ ਪ੍ਰਸ਼ਨ ਦਹੁਰਾਇਆ। ਫ਼ਕੀਰ ਨੇ ਬੜੀ ਹੀ ਨਿਮਰਤਾ ਨਾਲ ਕਿਹਾ, "ਬਾਦਸ਼ਾਹ ਸਲਾਮਤ! ਸਭ ਤੋਂ ਪਹਿਲਾਂ ਇੱਧਰ ਇਕ ਪਾਗਲ ਵਿਅਕਤੀ, ਫਿਰ ਇਕ ਅੱਛੀ ਬੁੱਧੀ ਅਤੇ ਅੱਛੀ ਤਾਲੀਮ ਵਾਲਾ ਵਿਅਕਤੀ ਤੇ ਉਸ ਤੋਂ ਬਾਅਦ ਇਕ ਬਹੁਤ ਹੀ ਖ਼ਾਨਦਾਨੀ, ਤਹਿਜ਼ੀਬਯਾਫ਼ਤਾ ਅਤੇ ਸੂਝਵਾਨ ਵਿਅਕਤੀ ਇੱਧਰ ਦੀ ਗੁਜ਼ਰੇ ਹਨ। ਉਨ੍ਹਾਂ ਸਭ ਨੇ ਤੁਹਾਡੇ ਵਾਲਾ ਪ੍ਰਸ਼ਨ ਹੀ ਪੁੱਛਿਆ ਸੀ, ਬਾਦਸ਼ਾਹ ਸਲਾਮਤ।"

ਬਾਦਸ਼ਾਹ ਫ਼ਕੀਰ ਦਾ ਉੱਤਰ ਸੁਣ ਕੇ ਸ਼ਸ਼ੋਪੰਜ ਵਿਚ ਪੈ ਗਿਆ ਤੇ ਉਸਨੇ ਹੈਰਾਨ ਹੁੰਦਿਆਂ ਫ਼ਕੀਰ ਨੂੰ ਪੁੱਛਿਆ, "ਮਹਾਰਾਜ! ਤੁਸੀਂ ਨੇਤਰਹੀਣ ਹੋ ਪਰ ਫਿਰ ਵੀ ਤੁਸੀਂ ਇਹ ਕਿਵੇਂ ਪਛਾਣ ਲਿਆ ਕਿ ਮੈਂ ਇਕ ਬਾਦਸ਼ਾਹ ਹਾਂ ਤੇ ਪਹਿਲਾਂ ਵਾਲੇ ਵਿਅਕਤੀ ਕੌਣ ਸਨ ?" ਫ਼ਕੀਰ ਨੇ ਉੱਤਰ ਦਿੱਤਾ, "ਬਾਦਸ਼ਾਹ ਸਲਾਮਤ। ਕੋਈ ਮਨੁੱਖ ਕਿਹੋ ਜਿਹਾ ਹੈ, ਕੌਣ ਹੈ, ਕਿੰਨੇ ਕੁ ਪਾਣੀ ਵਿਚ ਹੈ ਅਤੇ ਕਿੰਨੀ ਕੁ ਅਕਲ ਦਾ ਮਾਲਕ ਹੈ - ਇਨ੍ਹਾਂ

ਸਭ ਗੱਲਾਂ ਦਾ ਪਤਾ ਉਸਦੇ ਤੌਰ-ਤਰੀਕਿਆਂ ਅਤੇ ਗੱਲ ਕਰਨ ਦੇ ਲਹਿਜ਼ੇ ਤੋਂ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਵੱਡੇ, ਸਿਆਣੇ ਅਤੇ ਭਰੇ ਬੰਦੇ ਕਦੀ ਵੀ ਕਿਸੇ ਨੂੰ ਰੁੱਖਾ ਨਹੀਂ ਬੋਲਦੇ, ਕਿਸੇ ਦਾ ਅਪਮਾਨ ਕਰਨ ਦੀ ਕੋਸ਼ਿਸ਼ ਨਹੀਂ ਕਰਦੇ, ਕਿਸੇ ਦੀ ਕਮਜ਼ੋਰੀ ਦਾ ਮਜ਼ਾਕ ਨਹੀਂ ਉਡਾਉਂਦੇ ਅਤੇ ਕਿਸੇ ਵੀ ਗੱਲ ਦਾ ਅਭਿਮਾਨ ਨਹੀਂ ਕਰਦੇ। ਜਦ ਵੀ ਬੋਲਦੇ ਹਨ, ਜਿਸ ਨੂੰ ਵੀ ਬੋਲਦੇ ਹਨ ਅਤੇ ਜਿੱਥੇ ਵੀ ਬੋਲਦੇ ਹਨ, ਮਿੱਠਾ ਬੋਲਦੇ ਹਨ। ਮੈਂ ਹਰ ਵਿਅਕਤੀ ਦੀ ਬੋਲ-ਬਾਣੀ ਤੋਂ ਹੀ ਉਸਦਾ ਖ਼ਾਸਾ ਪਛਾਣ ਲੈਂਦਾ ਹਾਂ।"

ਬਾਦਸ਼ਾਹ ਦਾ ਸ਼ੰਕਾ ਹੋਰ ਵੀ ਵਧ ਗਿਆ ਅਤੇ ਉਸਨੇ ਫ਼ਕੀਰ ਨੂੰ ਨਿਮਰਤਾ ਨਾਲ ਪੁੱਛਿਆ, "ਮਹਾਰਾਜ! ਕੀ ਇਹ ਜ਼ਰੂਰੀ ਹੈ ਕਿ ਕੇਵਲ ਬਾਦਸ਼ਾਹ ਹੀ ਨਿਮਰ ਹੋਵੇ? ਬਹੁਤ ਸਾਰੇ ਸਧਾਰਣ ਵਿਅਕਤੀ ਵੀ ਤਾਂ ਮਿਠਾਸ ਅਤੇ ਨਿਮਰਤਾ ਦੇ ਮੁਜੱਸਮੇ ਹੁੰਦੇ ਹਨ? ਉਨ੍ਹਾਂ ਬਾਰੇ ਤੁਸੀਂ ਕੀ ਕਹੋਗੇ?" ਫ਼ਕੀਰ ਨੇ ਬੜੇ ਠਰ੍ਹੰਮੇਂ ਨਾਲ ਉੱਤਰ ਦਿੱਤਾ, "ਮੇਰੀਆਂ ਨਜ਼ਰਾਂ ਵਿਚ ਹਰ ਉਹ ਵਿਅਕਤੀ ਜਿਸਦੇ ਵਰਤਾਉ ਵਿਚ ਨਿਮਰਤਾ, ਸੁਭਾਅ ਵਿਚ ਹਲੀਮੀ ਅਤੇ ਸ਼ਬਦਾਂ ਵਿਚ ਮਿਠਾਸ ਹੋਵੇ, ਬਾਦਸ਼ਾਹ ਹੀ ਹੈ। ਅਜਿਹੇ ਵਿਅਕਤੀ ਦੁਨਿਆਵੀ ਤੌਰ 'ਤੇ ਭਾਵੇਂ ਅਮੀਰ, ਵਜ਼ੀਰ ਜਾਂ ਬਾਦਸ਼ਾਹ ਨਾ ਵੀ ਹੋਣ ਤਾਂ ਵੀ ਉਹ ਕਿਸੇ ਵਜ਼ੀਰ ਜਾਂ ਬਾਦਸ਼ਾਹ ਤੋਂ ਘੱਟ ਨਹੀਂ ਹੁੰਦੇ। ਉਹ ਰੱਬ ਦੇ ਦਰ ਵੀ ਪ੍ਰਵਾਨ ਹੁੰਦੇ ਹਨ ਅਤੇ ਉਨ੍ਹਾਂ ਦੀ ਜੱਗ ਵੀ ਸ਼ੋਭਾ ਕਰਦਾ ਹੈ। ਦੂਜੇ ਪਾਸੇ, ਜੇਕਰ ਕੋਈ ਅਮੀਰ ਅਤੇ ਉੱਚੇ ਅਹੁਦੇ 'ਤੇ ਬਿਰਾਜਮਾਨ ਵਿਅਕਤੀ ਅਭਿਮਾਨ ਦਾ ਸ਼ਿਕਾਰ, ਤਹਿਜ਼ੀਬ ਤੋਂ ਕੋਰਾ ਅਤੇ ਮਾਣ-ਮਰਿਯਾਦਾ ਤੋਂ ਸੱਖਣਾ ਹੈ ਤਾਂ ਉਸ ਨੂੰ ਬਿਲਕੁਲ ਗੰਵਾਰ ਅਤੇ ਕੰਗਾਲ ਹੀ ਸਮਝਿਆ ਜਾਣਾ ਚਾਹੀਦਾ ਹੈ।"

ਬਾਦਸ਼ਾਹ ਪਹਿਲਾਂ ਹੀ ਬਹੁਤ ਨਿਮਰ ਸੀ, ਪਰ ਫ਼ਕੀਰ ਦੇ ਸ਼ਬਦਾਂ ਨੇ ਉਸ ਨੂੰ ਹੋਰ ਵੀ ਨਿਮਰ ਬਣਾ ਦਿੱਤਾ ਤੇ ਉਹ ਹਮੇਸ਼ਾ ਇਹੀ ਗੁਣਗੁਣਾਉਂਦਾ ਰਹਿੰਦਾ:

ਐਸੀ ਬਾਨੀ ਬੋਲੀਏ, ਮਨ ਕਾ ਆਪਾ ਖੋਏ;<br>
ਔਰਨ ਕੋ ਸੀਤਲ ਕਰੇ, ਆਪਹਿ ਸੀਤਲ ਹੋਏ।



# 8

## ਹਿਸਾਬ-ਕਿਤਾਬ ਦਾ ਚੱਕਰ

ਮਨੁੱਖ ਦਾ ਲਗਭਗ ਸਾਰਾ ਜੀਵਨ ਹੀ ਕਿਸੇ ਨਾ ਕਿਸੇ ਤਰ੍ਹਾਂ ਦੇ ਹਿਸਾਬ-ਕਿਤਾਬ ਅਨੁਸਾਰ ਅਤੇ ਕਿਸੇ ਨਾ ਕਿਸੇ ਤਰ੍ਹਾਂ ਦਾ ਹਿਸਾਬ-ਕਿਤਾਬ ਕਰਦਿਆਂ ਜਾਂ ਹਿਸਾਬ-ਕਿਤਾਬ ਰੱਖਦਿਆਂ ਹੀ ਗੁਜ਼ਰਦਾ ਹੈ। ਉਸਦਾ ਜਨਮ ਕਿਸੇ ਖ਼ਾਸ ਹਿਸਾਬ ਨਾਲ ਹੁੰਦਾ ਹੈ, ਉਹ ਕਿਸੇ ਖ਼ਾਸ ਹਿਸਾਬ ਨਾਲ ਵੱਡਾ ਹੁੰਦਾ ਹੈ, ਪੜ੍ਹਾਈ-ਲਿਖਾਈ ਕਰਦਾ ਹੈ, ਕੋਈ ਕਾਰੋਬਾਰ ਜਾਂ ਨੌਕਰੀ ਕਰਦਾ ਹੈ, ਸਮਾਜ ਵਿਚ ਵਿਚਰਦਾ ਹੈ ਅਤੇ ਆਪਣਾ ਪਰਿਵਾਰਿਕ ਜੀਵਨ ਬਤੀਤ ਕਰਦਾ ਹੈ। ਹੋਰ ਤਾਂ ਹੋਰ, ਉਸ ਨੂੰ ਖਾਣਾ, ਪੀਣਾ, ਪਹਿਨਣਾ, ਬੋਲਣਾ, ਚੱਲਣਾ ਅਤੇ ਸੌਣਾ-ਜਾਗਣਾ ਵੀ ਹਿਸਾਬ ਅਨੁਸਾਰ ਹੀ ਪੈਂਦਾ ਹੈ। ਜੇਕਰ ਇਹ ਹਿਸਾਬ-ਕਿਤਾਬ ਸਹੀ ਰਹੇ ਤਾਂ ਜੀਵਨ ਸੰਤੁਲਿਤ ਰੂਪ ਵਿਚ ਚਲਦਾ ਰਹਿੰਦਾ ਹੈ ਅਤੇ ਜੀਵਨ-ਗੱਡੀ ਲੀਹ 'ਤੇ ਰਹਿੰਦੀ ਹੈ। ਜੇਕਰ ਇਸ ਵਿਚ ਥੋੜ੍ਹਾ ਜਿਹਾ ਵੀ ਵਿਗਾੜ ਪੈ ਜਾਵੇ, ਇਹ ਕਿਸੇ ਤਰ੍ਹਾਂ ਗ਼ਲਤ ਹੋ ਜਾਵੇ ਜਾਂ ਇਸ ਪ੍ਰਤੀ ਅਣਗਹਿਲੀ ਵਰਤ ਲਈ ਜਾਵੇ ਤਾਂ ਨਤੀਜੇ ਬਹੁਤ ਭਿਆਨਕ ਹੋ ਸਕਦੇ ਹਨ।

ਸਾਡਾ ਹਿਸਾਬ-ਕਿਤਾਬ ਹਮੇਸ਼ਾ ਹੀ ਸਹੀ ਸਿੱਧ ਹੋਵੇ, ਇਹ ਤਾਂ ਜ਼ਰੂਰੀ ਨਹੀਂ ਪਰ ਜੇਕਰ ਅਸੀਂ ਆਪਣਾ ਹਰ ਫ਼ੈਸਲਾ ਉੱਚਿਤ ਸੋਚ-ਵਿਚਾਰ ਉਪਰੰਤ ਹੀ ਲਈਏ, ਆਪਣੀ ਜੀਵਨ ਪ੍ਰਤੀ ਪਹੁੰਚ ਨੂੰ ਵਿਵਹਾਰਿਕ ਰੱਖੀਏ, ਆਪਣੀਆਂ ਸੀਮਾਵਾਂ ਪ੍ਰਤੀ ਸੁਚੇਤ ਰਹੀਏ ਅਤੇ ਆਪਣੇ ਸਾਧਨਾਂ ਨੂੰ ਹਮੇਸ਼ਾ ਧਿਆਨ ਵਿਚ ਰੱਖੀਏ ਤਾਂ ਬਹੁਤੀਆਂ ਸਥਿਤੀਆਂ ਵਿਚ ਅਸੀਂ ਪ੍ਰੇਸ਼ਾਨੀਆਂ, ਨਮੋਸ਼ੀਆਂ, ਨਿਰਾਸ਼ਤਾਵਾਂ ਅਤੇ ਅਸਫ਼ਲਤਾਵਾਂ ਤੋਂ ਬਚ ਸਕਦੇ ਹਾਂ। ਨਿਰਸੰਦੇਹ, ਸਾਡੇ ਹਿਸਾਬ-ਕਿਤਾਬ ਨੂੰ ਗ਼ਲਤ ਸਿੱਧ ਕਰਨ ਵਿਚ ਕਈ ਵਾਰ ਅਜਿਹੇ ਹਾਲਾਤ ਵੀ ਜ਼ਿੰਮੇਵਾਰ ਹੋ ਸਕਦੇ ਹਨ, ਜੋ ਮੂਲੋਂ ਹੀ ਸਾਡੇ ਵੱਸ ਤੋਂ ਬਾਹਰ ਹੁੰਦੇ ਹਨ, ਪਰ ਅਕਸਰ ਇਹ ਸਾਡੀ ਆਪਣੀ ਇਕ-ਪਾਸੜ ਸੋਚ, ਅਣਵਿਵਹਾਰਿਕ ਪਹੁੰਚ, ਅਣਉੱਚਿਤ, ਵਿਉਂਤਬੰਦੀ, ਅਣਗਹਿਲੀ, ਜਲਦਬਾਜ਼ੀ ਜਾਂ ਗ਼ਲਤ ਅਨੁਮਾਨ ਕਾਰਣ ਹੀ ਗ਼ਲਤ ਸਿੱਧ ਹੁੰਦਾ ਹੈ। ਇਹ ਸਿੱਧ ਕਰਨ ਲਈ ਕਿ ਗ਼ਲਤ ਹਿਸਾਬ-ਕਿਤਾਬ ਦਾ ਸ਼ਿਕਾਰ ਹੋ ਕੇ ਕੋਈ ਮਨੁੱਖ ਕਿਵੇਂ ਕਿਸੇ ਕਸੂਤੀ ਹਾਲਤ ਵਿਚ ਫ਼ਸ ਸਕਦਾ ਹੈ, ਮੈਂ ਇਕ ਭਾਰਤੀ ਰਾਜੇ ਦੀ ਉਦਾਹਰਣ ਦੇ ਰਿਹਾ ਹਾਂ-

ਸ਼ਿਰਹਾਮ ਇਕ ਭਾਰਤੀ ਰਾਜਾ ਸੀ ਅਤੇ ਇਕ ਪੁਰਾਤਨ ਦੰਦ-ਕਥਾ ਅਨੁਸਾਰ ਉਹ ਆਪਣੇ ਪ੍ਰਧਾਨ ਮੰਤਰੀ ਸਿੱਸਾ ਬੈਂਨ ਦਾਹਿਰ ਨੂੰ ਕੋਈ ਵੱਡਾ ਇਨਾਮ ਦੇਣਾ ਚਾਹੁੰਦਾ ਸੀ। ਸਿੱਸਾ ਬੈਂਨ ਦਾਹਿਰ ਨੇ ਚੈੱਸ ਦੀ ਖੇਡ ਦੀ ਕਾਢ ਕੱਢ ਕੇ ਰਾਜੇ ਨੂੰ ਭੇਟ ਕੀਤੀ ਸੀ

ਅਤੇ ਰਾਜੇ ਨੂੰ ਇਹ ਖੇਡ ਬਹੁਤ ਚੰਗੀ ਲੱਗੀ ਸੀ। ਜਦ ਰਾਜੇ ਨੇ ਉਸ ਨੂੰ ਆਪਣੇ ਲਈ ਕੋਈ ਇਨਾਮ ਮੰਗਣ ਦੀ ਪੇਸ਼ਕਸ਼ ਕੀਤੀ ਤਾਂ ਉਸਨੇ ਬੜੀ ਨਿਮਰਤਾ ਨਾਲ ਕਿਹਾ, "ਮਹਾਰਾਜ! ਮੈਨੂੰ ਇਸ ਚੈੱਸ ਬੋਰਡ ਦੇ ਪਹਿਲੇ ਖਾਨੇ 'ਤੇ ਰੱਖਣ ਲਈ ਕਣਕ ਦਾ ਇਕ ਦਾਣਾ, ਦੂਜੇ ਖਾਨੇ 'ਤੇ ਰੱਖਣ ਲਈ ਦੋ ਦਾਣੇ, ਤੀਜੇ ਖਾਨੇ 'ਤੇ ਰੱਖਣ ਲਈ ਚਾਰ ਦਾਣੇ, ਚੌਥੇ ਖਾਨੇ ਤੇ ਰੱਖਣ ਲਈ ਅੱਠ ਦਾਣੇ, ਪੰਜਵੇਂ ਖਾਨੇ 'ਤੇ ਰੱਖਣ ਲਈ ਸੋਲ੍ਹਾਂ ਦਾਣੇ ਅਤੇ ਫਿਰ ਹਰ ਅਗਲੇ ਖਾਨੇ 'ਤੇ ਰੱਖਣ ਲਈ, ਪਹਿਲੇ ਖਾਨੇ 'ਤੇ ਰੱਖੇ ਗਏ ਦਾਣਿਆਂ ਤੋਂ ਦੁੱਗਣੇ ਕਰਦੇ ਜਾਣਾ ਅਤੇ ਇਸ ਤਰ੍ਹਾਂ ਚੈੱਸ-ਬੋਰਡ ਦੇ ਸਾਰੇ 64 ਖ਼ਾਨਿਆਂ 'ਤੇ ਟਿਕਣ ਜੋਗੇ ਦਾਣੇ ਦੇ ਦੇਵੋ?" ਰਾਜੇ ਨੇ ਉਸਦੀ ਮੰਗ ਨੂੰ ਨਿਗੂਣੀ ਸਮਝਦਿਆਂ ਟਿੱਪਣੀ ਕੀਤੀ ਕਿ ਉਸਦੀ ਮੰਗ ਬਹੁਤ ਛੋਟੀ ਹੈ ਭਾਵੇਂ ਕਿ ਉਹ ਉਸ ਨੂੰ ਕੋਈ ਬਹੁਤ ਵੱਡਾ ਇਨਾਮ ਦੇਣ ਲਈ ਤਿਆਰ ਸੀ। ਪ੍ਰਧਾਨ ਮੰਤਰੀ ਦੀ ਮੰਗ ਨੂੰ ਸੁਣਕੇ, ਦਰਬਾਰ ਵਿਚ ਹਾਜ਼ਰ ਲੋਕ ਵੀ ਉਸਦੀ ਮੂਰਖਤਾ 'ਤੇ ਹੱਸ ਰਹੇ ਸਨ।

ਸਿੱਸਾ ਬੈਂਨ ਦੀ ਮੰਗ ਨੂੰ ਪੂਰਾ ਕਰਨ ਲਈ ਰਾਜੇ ਨੇ ਇਕ ਬੋਰੀ ਕਣਕ ਦੀ ਮੰਗਵਾ ਲਈ। ਸ਼ੁਰੂ ਵਿਚ ਤਾਂ ਚੈੱਸ ਬੋਰਡ ਉੱਪਰ ਗਿਣਤੀ ਦੇ ਦਾਣੇ ਹੀ ਟਿਕਦੇ ਰਹੇ ਪਰ ਹੌਲ਼ੀ-ਹੌਲ਼ੀ ਇਹ ਗਿਣਤੀ ਬਹੁਤ ਵੱਡੀ ਹੋਣ ਲੱਗ ਪਈ ਅਤੇ ਰਾਜੇ ਨੇ ਦੇਖਿਆ ਕਿ ਇਕ ਬੋਰੀ ਤਾਂ ਕੀ, ਉਸਦੇ ਦੇਸ਼ ਦੀ ਸਾਰੀ ਕਣਕ ਵੀ ਉਸਦੇ ਵਜ਼ੀਰ ਦੀ ਮੰਗ ਪੂਰੀ ਨਹੀਂ ਕਰ ਸਕੇਗੀ। ਆਖ਼ਰਕਾਰ ਰਾਜੇ ਨੂੰ ਹਾਰ ਮੰਨਣੀ ਪਈ। ਉਸਦਾ ਅਨੁਮਾਨ ਹੀ ਨਹੀਂ, ਸਗੋਂ ਉਸਦਾ ਸਾਰਾ ਹਿਸਾਬ-ਕਿਤਾਬ ਹੀ ਗ਼ਲਤ ਹੋ ਗਿਆ ਸੀ। ਇਸਦਾ ਕਾਰਣ ਅਸੀਂ ਇਹੀ ਸਮਝ ਸਕਦੇ ਹਾਂ ਕਿ ਉਹ ਆਪਣੇ ਵਜ਼ੀਰ ਦੇ ਦਿਮਾਗ਼ ਦੀ ਡੂੰਘਾਈ ਦਾ ਸਹੀ ਅਨੁਮਾਨ ਲਗਾਉਣ ਵਿਚ ਅਸਫ਼ਲ ਰਿਹਾ ਸੀ ਤੇ ਉਸਨੇ ਬਗ਼ੈਰ ਹਿਸਾਬ-ਕਿਤਾਬ ਹੀ ਫ਼ੈਸਲਾ ਲੈ ਲਿਆ ਸੀ।

ਇਹ ਹੁੰਦਾ ਹੈ ਨਤੀਜਾ ਹਿਸਾਬ-ਕਿਤਾਬ ਗ਼ਲਤ ਹੋਣ ਦਾ। ਜੇਕਰ ਸਾਡਾ ਖਾਣ-ਪੀਣ ਦਾ ਹਿਸਾਬ-ਕਿਤਾਬ ਵਿਗੜ ਜਾਵੇ ਤਾਂ ਸਾਡੀ ਸਿਹਤ ਖ਼ਰਾਬ ਹੋ ਜਾਵੇਗੀ; ਜੇਕਰ ਸਾਡਾ ਆਮਦਨ-ਖ਼ਰਚ ਦਾ ਹਿਸਾਬ-ਕਿਤਾਬ ਵਿਗੜ ਜਾਵੇ ਤਾਂ ਸਾਡੇ ਲਈ ਗੁਜ਼ਾਰਾ ਕਰਨਾ ਮੁਸ਼ਕਿਲ ਹੋ ਸਕਦਾ ਹੈ; ਜੇਕਰ ਕਿਸੇ ਪਰਿਵਾਰ ਦਾ ਹਿਸਾਬ-ਕਿਤਾਬ ਵਿਗੜ ਜਾਵੇ ਤਾਂ ਉਹ ਪਰਿਵਾਰ ਪਿੱਛੇ ਰਹਿ ਜਾਂਦਾ ਹੈ; ਜੇਕਰ ਕਿਸੇ ਸੰਸਥਾ ਦਾ ਹਿਸਾਬ-ਕਿਤਾਬ ਵਿਗੜ ਜਾਵੇ ਤਾਂ ਉਹ ਸੰਸਥਾ ਵਿਕਾਸ ਦੀ ਬਜਾਇ ਵਿਨਾਸ਼ ਵੱਲ ਵਧ ਸਕਦੀ ਹੈ; ਕਿਸੇ ਕੌਮ ਜਾਂ ਸੈਨਾਂ ਦੇ ਲੀਡਰ ਦਾ ਹਿਸਾਬ-ਕਿਤਾਬ ਗ਼ਲਤ ਸਿੱਧ ਹੋਣ ਨਾਲ ਤਾਂ ਕੋਈ ਅਣਹੋਣੀ ਵੀ ਵਾਪਰ ਸਕਦੀ ਹੈ।

ਹੁਣ ਪ੍ਰਸ਼ਨ ਇਹ ਪੈਦਾ ਹੋ ਸਕਦਾ ਹੈ ਕਿ ਕੀ ਕੁਝ ਹਿਸਾਬ-ਕਿਤਾਬ ਤੋਂ ਬਗ਼ੈਰ ਵੀ ਹੋ ਸਕਦਾ ਹੈ? ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਮੈਂ ਫ਼ੇਸਬੁੱਕ 'ਤੇ ਪੜ੍ਹੀ ਇਕ ਕਹਾਣੀ ਸੁਣਾ ਕੇ ਦੇ ਰਿਹਾ ਹਾਂ। ਕਹਾਣੀ ਇਸ ਪ੍ਰਕਾਰ ਹੈ: ਇਕ ਗੁਜਰੀ ਦੁੱਧ ਵੇਚ ਰਹੀ ਸੀ ਅਤੇ ਸਭ ਨੂੰ ਮਿਣ-ਮਿਣ ਕੇ ਦੁੱਧ ਪਾ ਰਹੀ ਸੀ। ਉਸ ਸਮੇਂ ਹੀ ਉਸ ਤੋਂ ਇਕ ਨੌਜਵਾਨ ਦੁੱਧ ਲੈਣ ਆਇਆ ਤਾਂ ਗੁਜਰੀ ਨੇ, ਬਗ਼ੈਰ ਮਿਣੇ ਹੀ ਉਸ ਨੌਜਵਾਨ ਦਾ

ਬਰਤਨ ਦੁੱਧ ਨਾਲ ਭਰ ਦਿੱਤਾ। ਕੋਲ ਹੀ ਇਕ ਫ਼ਕੀਰ ਹੱਥ ਵਿਚ ਮਾਲ਼ਾ ਲੈ ਕੇ ਉਸਦੇ ਮਣਕਿਆਂ ਨੂੰ ਗਿਣ-ਗਿਣ ਕੇ ਪ੍ਰਭੂ-ਭਗਤੀ ਕਰ ਰਿਹਾ ਸੀ। ਜਦ ਫ਼ਕੀਰ ਨੇ ਗੁਜਰੀ ਨੂੰ ਇਸ ਤਰ੍ਹਾਂ ਕਰਦਿਆਂ ਦੇਖਿਆ, ਤਾਂ ਫ਼ਕੀਰ ਨੇ ਉਸ ਤੋਂ ਇਸਦਾ ਕਾਰਣ ਪੁੱਛਿਆ। ਗੁਜਰੀ ਨੇ ਜਵਾਬ ਦਿੱਤਾ ਕਿ ਉਹ ਨੌਜਵਾਨ ਨੂੰ ਪਿਆਰ ਕਰਦੀ ਹੈ ਅਤੇ ਪਿਆਰ ਵਿਚ ਕੋਈ ਗਿਣਤੀ-ਮਿਣਤੀ ਜਾਂ ਹਿਸਾਬ-ਕਿਤਾਬ ਨਹੀਂ ਹੁੰਦਾ। ਗੁਜਰੀ ਦੀ ਇਹ ਗੱਲ ਫ਼ਕੀਰ ਦੇ ਦਿਲ ਨੂੰ ਟੁੰਬ ਗਈ ਤੇ ਉਸਨੇ ਸੋਚਿਆ ਕਿ ਗੁਜਰੀ ਜਿਸ ਨੂੰ ਪਿਆਰ ਕਰਦੀ ਹੈ, ਉਸਦੇ ਦੁੱਧ ਦਾ ਹਿਸਾਬ ਨਹੀਂ ਰਖਦੀ ਤੇ ਮੈਂ ਆਪਣੀ ਪਾਠ-ਪੂਜਾ ਦਾ ਹਿਸਾਬ ਕਿਉਂ ਰੱਖ ਰਿਹਾ ਹਾਂ? ਮੇਰੇ ਨਾਲੋਂ ਤਾਂ ਇਹ ਗੁਜਰੀ ਹੀ ਵੱਧ ਸਿਆਣੀ ਹੈ, ਉਸਨੇ ਸੋਚਿਆ ਤੇ ਝੱਟ ਆਪਣੀ ਮਾਲ਼ਾ ਤੋੜ ਕੇ ਇਸਦਾ ਇਕੱਲਾ-ਇਕੱਲਾ ਮਣਕਾ ਕਰ ਦਿੱਤਾ। ਸੋ, ਪ੍ਰਭੂ-ਭਗਤੀ, ਮੋਹ-ਮੁਹੱਬਤ, ਟਹਿਲ-ਸੇਵਾ, ਤਿਆਗ ਅਤੇ ਕੁਰਬਾਨੀ ਆਦਿ ਕੁਝ ਅਜਿਹੀਆਂ ਚੀਜ਼ਾਂ ਹਨ ਜੋ ਹਰ ਗਿਣਤੀ-ਮਿਣਤੀ ਅਤੇ ਹਿਸਾਬ-ਕਿਤਾਬ ਤੋਂ ਬਾਹਰ ਹੁੰਦੀਆਂ ਹਨ।

ਫਿਰ ਵੀ ਸਿਆਣੇ ਕਹਿੰਦੇ ਹਨ: ਭਾਈ ਸਭ ਕੁਝ ਹਿਸਾਬ ਸਿਰ ਹੀ ਚੰਗਾ ਹੁੰਦਾ ਹੈ। ਚੇਤੇ ਰੱਖੋ, ਹਿਸਾਬ ਨਾਲ ਰਹਿਣ ਦਾ ਭਾਵ ਹਮੇਸ਼ਾ ਗਿਣਤੀਆਂ-ਮਿਣਤੀਆਂ ਕਰਦੇ ਰਹਿਣਾ ਨਹੀਂ ਹੁੰਦਾ ਸਗੋਂ ਅਨੁਸ਼ਾਸਿਤ, ਨਿਯਮਿਤ ਅਤੇ ਸੰਤੁਲਿਤ ਜੀਵਨ ਬਤੀਤ ਕਰਨਾ ਹੁੰਦਾ ਹੈ। ਹਿਸਾਬ ਨਾਲ ਖਾਓ-ਪੀਓ, ਹਿਸਾਬ ਨਾਲ ਖ਼ਰਚੋ-ਕਮਾਓ, ਹਿਸਾਬ ਨਾਲ ਬੋਲੋ-ਚੱਲੋ, ਹਿਸਾਬ ਨਾਲ ਆਪਣਾ ਵਾਹਨ ਚਲਾਓ - ਕਦੀ ਦੁੱਖ ਨਹੀਂ ਪਾਵੋਗੇ, ਕਦੀ ਪਛਤਾਵਾ ਨਹੀਂ ਹੋਵੇਗਾ। ਆਨੰਦ ਕਰੋਗੇ। ਅੰਤ ਵਿਚ ਮੈਂ ਤਾਂ ਇਹੀ ਕਹਾਂਗਾ:

ਰਹੋ ਹਿਸਾਬ 'ਚ, ਮੌਜ ਮਨਾਓ;<br>ਖ਼ੁਸ਼ੀਆਂ ਵੰਡੋ, ਖ਼ੁਸ਼ੀਆਂ ਪਾਓ।



# 9

## ਜੈਸੀ ਸੋਚ, ਵੈਸਾ ਜੀਵਨ

ਇਕ ਮਹਾਤਮਾ ਆਪਣੇ ਇਕ ਚੇਲੇ ਨਾਲ ਇਕ ਜੰਗਲ ਵਿਚ ਦੀ ਗੁਜ਼ਰ ਰਿਹਾ ਸੀ। ਮਹਾਤਮਾ ਆਪਣੇ ਚੇਲੇ ਨੂੰ ਸਮਝਾ ਰਿਹਾ ਸੀ ਕਿ ਮਨੁੱਖ ਦੀ ਜੈਸੀ ਸੋਚ ਹੁੰਦੀ ਹੈ, ਉਸਦਾ ਜੀਵਨ ਵੈਸਾ ਹੀ ਬਣ ਜਾਂਦਾ ਹੈ। ਇਹ ਸਾਡੀ ਸੋਚ ਹੀ ਹੁੰਦੀ ਹੈ ਜੋ ਸਾਡਾ ਸੰਸਾਰ ਸਿਰਜਦੀ ਹੈ, ਕੰਡਿਆਂ ਵਿਚ ਫੁੱਲ ਜਾਂ ਫੁੱਲਾਂ ਵਿਚ ਕੰਡੇ ਦੇਖ ਸਕਦੀ ਹੈ, ਸਵਰਗ ਨੂੰ ਨਰਕ ਅਤੇ ਨਰਕ ਨੂੰ ਸਵਰਗ ਵਿਚ ਬਦਲ ਸਕਦੀ ਹੈ। ਚੇਲਾ ਅਣਮੰਨੇ ਜਿਹੇ ਮਨ ਨਾਲ ਮਹਾਤਮਾ ਦੀ ਗੱਲ ਨਾਲ ਸਹਿਮਤ ਤਾਂ ਹੋ ਗਿਆ ਪਰ ਉਹ ਵਾਰ-ਵਾਰ ਕਹਿੰਦਾ ਇਹੀ ਰਿਹਾ ਕਿ ਇਹ ਕਿਵੇਂ ਹੋ ਸਕਦਾ ਹੈ, ਇਕੱਲੀ ਸੋਚ ਹੀ ਮਨੁੱਖ ਦਾ ਸਾਰਾ ਬਾਹਰੀ ਤਾਣਾ-ਬਾਣਾ ਬਦਲ ਦੇਵੇ। ਇੰਨੇ ਵਿਚ ਉਨ੍ਹਾਂ ਨੂੰ ਕੁਝ ਵਿਅਕਤੀ ਪੱਥਰ ਤੋੜਦੇ ਹੋਏ ਦਿਖਾਈ ਦਿੱਤੇ। ਕੁਝ ਗਰਮੀਂ ਕਾਰਣ ਅਤੇ ਕੁਝ ਕੰਮ ਸਖ਼ਤ ਹੋਣ ਕਾਰਣ ਸਾਰੇ ਪਸੀਨੋਂ-ਪਸੀਨੀ ਹੋ ਰਹੇ ਸਨ।

ਮਹਾਤਮਾ ਨੇ ਆਪਣੇ ਸਭ ਤੋਂ ਨੇੜੇ ਕੰਮ ਕਰ ਰਹੇ ਵਿਅਕਤੀ ਨੂੰ ਆਪਣਾ ਅਸ਼ੀਰਵਾਦ ਦਿੰਦਿਆਂ, ਉਸਦਾ ਹਾਲ-ਚਾਲ ਪੁੱਛਿਆ। ਉਸਨੇ ਜਵਾਬ ਦਿੱਤਾ, "ਕਾਹਦਾ ਹਾਲ ਹੈ - ਬੁਰਾ ਹਾਲ, ਫ਼ਾਕੇ ਦਿਹਾੜੇ ਹਨ - ਸਾਰਾ ਦਿਨ ਪੱਥਰਾਂ ਨਾਲ ਪੱਥਰ ਹੁੰਦੇ ਰਹਿੰਦੇ ਹਾਂ - ਪਤਾ ਨਹੀਂ ਰੱਬ ਕਿਹੜੇ ਜਨਮ ਦਾ ਬਦਲਾ ਲੈ ਰਿਹਾ ਹੈ? ਤੇਰੇ ਵਰਗੇ ਵਿਹਲੜ ਐਸ਼ਾਂ ਕਰ ਰਹੇ ਹਨ, ਅਤੇ ਸਾਡੇ ਵਰਗੇ ਮਿਹਨਤਕਸ਼ ਭੁੱਖੇ ਮਰ ਰਹੇ ਹਨ - ਮਿਲਦਾ ਵੀ ਕੀ ਹੈ? ਦੋ ਸੌ ਰੁਪਏ ਦਿਹਾੜੀ ਦੇ!" ਮਹਾਤਮਾ ਨੇ, "ਭਲਾ ਹੋਵੇ," ਕਿਹਾ ਤੇ ਕੁਝ ਅੱਗੇ ਜਾ ਕੇ ਦੂਜੇ ਬੰਦੇ ਨੂੰ ਉਸਦਾ ਹਾਲ-ਚਾਲ ਪੁੱਛਿਆ। "ਟਾਈਮ ਪਾਸ ਹੋ ਰਿਹਾ ਹੈ - ਮਜ਼ਦੂਰੀ ਮਿਲ ਜਾਂਦੀ ਹੈ ਜਿਸ ਨਾਲ ਆਪਣਾ ਤੇ ਆਪਣੇ ਪਰਿਵਾਰ ਦਾ ਪੇਟ ਭਰੀ ਜਾਂਦੇ ਹਾਂ। ਬਥੇਰਿਆਂ ਤੋਂ ਚੰਗੇ ਹਾਂ, ਬਥੇਰੇ ਸਾਥੋਂ ਚੰਗੇ ਹਨ; ਨਾ ਕਿਸੇ ਤੋਂ ਕੁਝ ਲੈਣਾ ਹੈ, ਨਾ ਕਿਸੇ ਦਾ ਕੁਝ ਦੇਣਾ ਹੈ। ਤੁਸੀਂ ਸੁਣਾਓ ਕਿਵੇਂ ਹੋ?" ਉਸ ਨੇ ਜਵਾਬ ਦਿੱਤਾ।

ਫਿਰ ਮਹਾਤਮਾ ਨੇ ਕੁਝ ਅੱਗੇ ਜਾ ਕੇ ਤੀਜੇ ਬੰਦੇ ਨੂੰ ਉਸਦਾ ਹਾਲ-ਚਾਲ ਪੁੱਛਿਆ। ਤੀਜੇ ਬੰਦੇ ਨੇ ਜਵਾਬ ਦਿੱਤਾ, "ਬਹੁਤ ਅੱਛਾ ਹੈ, ਮਹਾਰਾਜ। ਪੱਕੀ ਦਿਹਾੜੀ 'ਤੇ ਲੱਗੇ ਹੋਏ ਹਾਂ ਅਤੇ ਦਿਹਾੜੀ ਵੀ ਕੋਈ ਮਾੜੀ ਨਹੀਂ - ਚੜ੍ਹੇ ਮਹੀਨੇ ਛੇ ਹਜ਼ਾਰ ਰੁਪਏ ਮਿਲ ਜਾਂਦੇ ਹਨ। ਨਿੱਕਾ-ਮੋਟਾ ਕੰਮ ਘਰ ਵਾਲੀ ਵੀ ਕਰ ਲੈਂਦੀ ਹੈ। ਦੋ ਬੱਚੇ ਹਨ। ਦੋਨੋਂ ਸਕੂਲ ਪੜ੍ਹਨ ਜਾਂਦੇ ਹਨ। ਆਪ ਦੀ ਕਿਰਪਾ ਨਾਲ ਵਧੀਆ ਗੁਜ਼ਾਰਾ ਹੋ ਰਿਹਾ ਹੈ।"

ਜਦ ਉਹ ਚੌਥੇ ਬੰਦੇ ਕੋਲ ਗਏ ਤਾਂ ਦੇਖਿਆ ਕਿ ਉਹ ਪੂਰੀ ਮਸਤੀ ਵਿਚ ਨਾਲੇ ਕੁਝ ਗੁਣਗੁਣਾ ਰਿਹਾ ਸੀ ਤੇ ਨਾਲੇ ਆਪਣਾ ਕੰਮ ਕਰ ਰਿਹਾ ਸੀ। ਜਦ

ਮਹਾਤਮਾ ਤੇ ਉਸਦਾ ਚੇਲਾ ਉਸ ਕੋਲ ਪਹੁੰਚੇ ਤਾਂ ਸਭ ਤੋਂ ਪਹਿਲਾਂ ਉਸਨੇ ਉਨ੍ਹਾਂ ਨੂੰ ਆਦਰ ਸਹਿਤ ਪ੍ਰਣਾਮ ਕੀਤਾ ਤੇ ਫਿਰ ਮਹਾਤਮਾਂ ਦੇ ਚਰਨੀਂ ਹੱਥ ਲਾਏ। ਮਹਾਤਮਾਂ ਨੇ ਪਹਿਲਾਂ ਉਸ ਨੂੰ ਆਪਣਾ ਅਸ਼ੀਰਵਾਦ ਦਿੱਤਾ ਤੇ ਫਿਰ ਪਹਿਲੇ ਤਿੰਨ ਵਿਅਕਤੀਆਂ ਵਾਂਗ ਹੀ ਉਸਦਾ ਵੀ ਹਾਲ-ਚਾਲ ਪੁੱਛਿਆ। ਉਸਨੇ ਬਹੁਤ ਨਿਮਰਤਾ, ਸਤਿਕਾਰ ਅਤੇ ਉਤਸ਼ਾਹ ਨਾਲ ਜਵਾਬ ਦਿੱਤਾ, "ਮਹਾਰਾਜ! ਆਪ ਦੀ ਅਤੇ ਪਰਮਾਤਮਾ ਦੀ ਕਿਰਪਾ ਸਦਕਾ ਪੂਰੀ ਐਸ਼ ਕਰ ਰਹੇ ਹਾਂ ਅਤੇ ਕਾਟੋ ਫੁੱਲਾਂ 'ਤੇ ਖੇਡਦੀ ਹੈ। ਰੋਜ਼ਾਨਾਂ 200 ਰੁਪਏ ਮਿਲ ਜਾਂਦੇ ਹਨ, ਜਿਸ ਨਾਲ ਬਹੁਤ ਵਧੀਆ ਗੁਜ਼ਾਰਾ ਹੋ ਜਾਂਦਾ ਹੈ। ਪਰਿਵਾਰ ਵਿਚ ਸੁੱਖ-ਸਾਂਦ ਹੈ; ਬੱਚੇ ਦਿਲ ਲਾ ਕੇ ਪੜ੍ਹਦੇ ਹਨ; ਸ਼ਾਮ ਨੂੰ ਸਾਰੇ ਮਿਲ ਕੇ ਬੈਠਦੇ ਹਾਂ; ਹੱਸਦੇ-ਖੇਡਦੇ ਹਾਂ- ਗੱਲ ਕੀ ਮੌਜਾਂ ਕਰ ਰਹੇ ਹਾਂ। ਕੰਮ ਸਖ਼ਤ ਹੋਣ ਕਾਰਣ ਵਧੀਆ ਭੁੱਖ ਲਗਦੀ ਹੈ, ਵਧੀਆ ਨੀਂਦ ਆਉਂਦੀ ਹੈ ਤੇ ਸਿਹਤ ਵੀ ਵਧੀਆ ਰਹਿੰਦੀ ਹੈ। ਇਹ ਸੋਚ ਕੇ ਬਹੁਤ ਤਸੱਲੀ ਹੁੰਦੀ ਹੈ ਕਿ ਸਾਡੇ ਦੁਆਰਾ ਕੱਟੇ ਗਏ ਪੱਥਰਾਂ ਨਾਲ ਕਿਸੇ ਦਾ ਰੈਣ-ਬਸੇਰਾ ਬਣੇਗਾ, ਕੋਈ ਸਕੂਲ, ਕਾਲਜ ਜਾਂ ਹਸਪਤਾਲ ਆਦਿ ਬਣੇਗਾ ਤੇ ਹੁਣ ਜਦ ਦਾ ਇਹ ਪਤਾ ਲੱਗਾ ਹੈ ਕਿ ਜੋ ਪੱਥਰ ਅਸੀਂ ਕੱਟ ਰਹੇ ਹਾਂ, ਇਸਦੀ ਵਰਤੋਂ ਕਿਸੇ ਧਰਮ-ਸਥਾਨ ਲਈ ਕੀਤੀ ਜਾਣੀ ਹੈ, ਉਸ ਸਮੇਂ ਤੋਂ ਤਾਂ ਚਾਅ ਹੀ ਨਹੀਂ ਚੱਕਿਆ ਜਾ ਰਿਹਾ - ਨਾਲੇ ਪੁੰਨ, ਨਾਲੇ ਫ਼ਲੀਆਂ ਵਾਲੀ ਗੱਲ ਹੋ ਰਹੀ ਹੈ - ਸੇਵਾ ਵੀ ਹੋ ਰਹੀ ਹੈ - ਦਿਹਾੜੀ ਵੀ ਮਿਲ ਰਹੀ ਹੈ।" ਮਹਾਤਮਾ ਨੇ "ਭਲਾ ਹੋਵੇ" ਕਿਹਾ ਤੇ ਆਪਣੇ ਚੇਲੇ ਸਮੇਤ ਅੱਗੇ ਚੱਲ ਪਿਆ।

ਹੁਣ ਮਹਾਤਮਾ ਆਪਣੇ ਚੇਲੇ ਨੂੰ ਕਹਿ ਰਿਹਾ ਸੀ, "ਦੇਖ ਲਈ ਸੋਚ ਦੀ ਸ਼ਕਤੀ - ਚਾਰੋ ਮਨੁੱਖ ਬਿਲਕੁਲ ਇਕੋ ਜਿਹੇ ਹਾਲਾਤਾਂ ਵਿਚ, ਬਿਲਕੁਲ ਇਕੋ ਕੰਮ, ਬਿਲਕੁਲ ਇਕੋ ਜਿੰਨੀ ਮਜ਼ਦੂਰੀ 'ਤੇ ਕਰ ਰਹੇ ਹਨ। ਪਰ ਸੋਚ ਵੱਖਰੀ ਹੋਣ ਕਾਰਣ, ਉਨ੍ਹਾਂ ਦੇ ਅਹਿਸਾਸ ਵੱਖਰੇ-ਵੱਖਰੇ ਹਨ। ਇਕ ਲਈ ਉਹ ਕੰਮ ਬੋਝ ਹੈ, ਦੂਜੇ ਲਈ ਗੁਜ਼ਾਰੇ ਦਾ ਸਾਧਨ ਹੈ, ਤੀਜਾ ਉਸ ਤੋਂ ਸੰਤੁਸ਼ਟੀ ਪ੍ਰਾਪਤ ਕਰ ਰਿਹਾ ਹੈ ਜਦਕਿ ਚੌਥਾ ਆਪਣੀ ਆਸ਼ਾਵਾਦੀ ਸੋਚ ਕਾਰਣ ਉਸ ਹੀ ਕੰਮ ਦਾ ਪੂਰਾ ਆਨੰਦ ਮਾਣ ਰਿਹਾ ਹੈ। ਸੋ, ਭਾਈ ਇਹ ਮਨੁੱਖ ਦੀ ਆਪਣੀ ਸੋਚ ਹੀ ਹੁੰਦੀ ਹੈ, ਜੋ ਉਸਦੇ ਜੀਵਨ ਨੂੰ ਫੁੱਲਾਂ ਦੀ ਸੇਜ ਜਾਂ ਕੰਡਿਆਂ ਦਾ ਵਿਛਾਉਣਾ ਬਣਾਉਂਦੀ ਹੈ। ਨਕਾਰਾਤਮਿਕ ਸੋਚ ਵਾਲੇ ਵਿਅਕਤੀ ਆਪਣਾ ਸਾਰਾ ਜੀਵਨ ਰੋਂਦੇ-ਪਿੱਟਦੇ ਹੀ ਰਹਿੰਦੇ ਹਨ; ਉਨ੍ਹਾਂ ਨੂੰ ਨਾ ਕੁਝ ਚੰਗਾ ਲਗਦਾ ਹੈ ਅਤੇ ਨਾ ਹੀ ਉਹ ਕਦੀ ਕਿਸੇ ਚੀਜ਼ ਦੀ ਪ੍ਰਸ਼ੰਸਾ ਕਰ ਸਕਦੇ ਹਨ। ਦੂਜੇ ਪਾਸੇ, ਸਕਾਰਾਤਮਿਕ ਸੋਚ ਵਾਲੇ ਵਿਅਕਤੀ ਬੁਰੇ ਤੋਂ ਬੁਰੇ ਹਾਲਾਤਾਂ ਵਿਚ ਵੀ ਜੀਵਨ ਦਾ ਆਨੰਦ ਮਾਣ ਸਕਦੇ ਹਨ ਤੇ ਸਦਾ ਖ਼ੁਸ਼ ਰਹਿ ਸਕਦੇ ਹਨ।" ਹੁਣ ਚੇਲਾ ਪੂਰੀ ਤਰ੍ਹਾਂ ਸੰਤੁਸ਼ਟ ਸੀ ਤੇ ਉੱਚੀ-ਉੱਚੀ ਗਾ ਰਿਹਾ ਸੀ:

ਜੈਸੀ ਸੋਚ, ਵੈਸਾ ਜੀਵਨ; ਜੈਸੀ ਦ੍ਰਿਸ਼ਟੀ, ਵੈਸੀ ਸ੍ਰਿਸ਼ਟੀ।
ਸਹੀ ਸੋਚ ਜੋ ਅਪਣਾਉਣ, ਜੀਵਨ ਦਾ ਉਹ ਲੁਤਫ਼ ਉਠਾਉਣ।



# 10

## ਜੋ ਚਾਹੋ ਸੋ ਪਾਓ ਦਾ ਸੱਚ

ਜੋ ਚਾਹੋ, ਸੋ ਪਾਓ – ਬਹੁਤ ਸਾਰੀਆਂ ਪ੍ਰੇਰਨਾਦਾਇਕ ਪੁਸਤਕਾਂ ਦਾ ਸਿਰਲੇਖ, ਕਿੰਨੇ ਹੀ ਨਿਬੰਧਾਂ ਅਤੇ ਆਰਟੀਕਲਾਂ ਦਾ ਨਿਚੋੜ ਅਤੇ ਕਿੰਨੀਆਂ ਹੀ ਕਹਾਣੀਆਂ ਦਾ ਸਾਰੰਸ਼! ਇਕ ਅਜਿਹਾ ਕਥਨ ਜੋ ਸੁੱਤਿਆਂ ਨੂੰ ਜਗਾਉਣ ਦੀ, ਡਿੱਗਿਆਂ ਨੂੰ ਉਠਾਉਣ ਦੀ, ਰੋਂਦਿਆਂ ਨੂੰ ਹਸਾਉਣ ਦੀ, ਆਲਸੀਆਂ ਨੂੰ ਉੱਦਮੀ ਬਣਾਉਣ ਦੀ ਅਤੇ ਮੁਰਦਾ-ਰੂਹਾਂ ਵਿਚ ਨਵਾਂ ਜੀਵਨ ਫ਼ੂਕਣ ਦੀ ਸ਼ਕਤੀ ਰਖਦਾ ਹੈ! ਜੀਵਨ ਵਿਚ ਕੋਈ ਵੀ ਪ੍ਰਾਪਤੀ ਕਰਨ ਲਈ ਅਤੇ ਕਿਸੇ ਵੀ ਬੁਲੰਦੀ 'ਤੇ ਪਹੁੰਚਣ ਲਈ ਪਹਿਲਾ ਕਦਮ ਉਸ ਲਈ ਚਾਹਤ ਪੈਦਾ ਕਰਨਾ ਹੀ ਹੁੰਦਾ ਹੈ – ਚਾਹਤ, ਬਹੁਤ ਪ੍ਰਬਲ ਚਾਹਤ, ਅਜਿਹੀ ਚਾਹਤ ਜੋ ਮਨਚਾਹੀ ਪ੍ਰਾਪਤੀ ਹੋਣ ਤਕ ਜਿਉਂ ਦੀ ਤਿਉਂ ਕਾਇਮ ਰਹੇ। ਪਰ ਕੀ ਇਹ ਸੱਚ ਹੈ ਕਿ ਅਸੀਂ ਜੋ ਵੀ ਚਾਹਾਂਗੇ, ਭਾਵੇਂ ਬਿਲਕੁਲ ਦਿਲੋਂ ਵੀ ਚਾਹਾਂਗੇ, ਉਹ ਸਾਨੂੰ ਸੱਚਮੁੱਚ ਪ੍ਰਾਪਤ ਹੋ ਜਾਵੇਗਾ?

ਇਹ ਆਮ ਦੇਖਣ ਵਿਚ ਆਇਆ ਹੈ ਕਿ ਬਹੁਗਿਣਤੀ ਲੋਕ ਇਸ ਕਥਨ ਨਾਲ ਸਹਿਮਤ ਨਹੀਂ ਹੁੰਦੇ। ਉਹ ਇਸ ਕਥਨ ਦਾ ਅਸਲੀ ਭਾਵ ਸਮਝਣ ਵਿਚ ਅਸਮਰਥ ਰਹਿੰਦੇ ਹਨ ਅਤੇ ਅਕਸਰ ਇਹ ਕਹਿੰਦੇ ਸੁਣੇ ਜਾ ਸਕਦੇ ਹਨ ਕਿ ਕੇਵਲ ਚਾਹੁਣ ਨਾਲ ਕੀ ਹੋ ਸਕਦਾ ਹੈ? ਚਾਹੁੰਦਾ ਤਾਂ ਹਰ ਕੋਈ ਹੈ ਕਿ ਉਹ ਅਮੀਰ ਹੋਵੇ, ਉਸ ਕੋਲ ਕੋਈ ਉੱਚਾ ਅਹੁਦਾ ਹੋਵੇ। ਉਸ ਨੂੰ ਜੀਵਨ ਦਾ ਹਰ ਸੁੱਖ-ਅਰਾਮ ਮਿਲੇ ਅਤੇ ਸਮਾਜ ਵਿਚ ਉਸਦਾ ਪੂਰਾ ਮਾਨ-ਸਨਮਾਨ ਹੋਵੇ, ਪਰ ਕੀ ਕੇਵਲ ਚਾਹੁਣ ਨਾਲ ਉਸ ਨੂੰ ਸਭ ਕੁਝ ਮਿਲ ਜਾਂਦਾ ਹੈ? ਕੌਣ ਚਾਹੁੰਦਾ ਹੈ ਕਿ ਉਹ ਗ਼ਰੀਬ ਹੋਵੇ, ਬਿਮਾਰ ਹੋਵੇ, ਦੁਖੀ ਹੋਵੇ? ਪਰ ਫਿਰ ਵੀ ਦੁਨੀਆਂ ਵਿਚ ਅਣਗਿਣਤ ਲੋਕ ਗ਼ਰੀਬ, ਬਿਮਾਰ ਅਤੇ ਦੁਖੀ ਹਨ। ਅੰਗ੍ਰੇਜ਼ੀ ਦੀ ਇਕ ਪ੍ਰਸਿੱਧ ਕਹਾਵਤ ਹੈ: If wishes were horses, beggars would ride ਅਰਥਾਤ 'ਜੇਕਰ ਇੱਛਾਵਾਂ ਘੋੜੇ ਹੋਣ ਤਾਂ ਭਿਖਾਰੀ ਉਨ੍ਹਾਂ ਦੀ ਸਵਾਰੀ ਕਰ ਸਕਣ', ਪਰ ਇੱਛਾਵਾਂ ਘੋੜੇ ਨਹੀਂ ਹੁੰਦੀਆਂ। ਇੱਛਾਵਾਂ ਕਾਰਾਂ, ਕੋਠੀਆਂ, ਮੱਝਾਂ, ਗਾਵਾਂ ਜਾਂ ਖਾਣ-ਪੀਣ ਦੀਆਂ ਵਸਤਾਂ ਵੀ ਨਹੀਂ ਹੁੰਦੀਆਂ। ਇੱਛਾਵਾਂ ਆਪਣੇ ਆਪ ਵਿਚ ਦੌਲਤ, ਸ਼ੁਹਰਤ, ਹੀਰੇ, ਮੋਤੀ ਆਦਿ ਕੁਝ ਵੀ ਨਹੀਂ ਹੁੰਦੀਆਂ। ਇੱਛਾਵਾਂ ਤਾਂ ਬਸ ਇੱਛਾਵਾਂ ਹੁੰਦੀਆਂ ਹਨ। ਕੁਝ ਵੀ ਨਾ ਹੁੰਦੀਆਂ ਹੋਈਆਂ, ਸਭ ਕੁਝ ਹੋਣ ਵਾਲੀਆਂ!

ਗੁਰੂ ਅਰਜਨ ਦੇਵ ਜੀ ਦੀਆਂ ਦੋ ਬਹੁਤ ਅਰਥ-ਭਰਪੂਰ ਅਤੇ ਹਰਮਨਪਿਆਰੀਆਂ ਤੁਕਾਂ ਹਨ: 'ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥' ਅਤੇ

'ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥' ਇਨ੍ਹਾਂ ਤੁਕਾਂ ਨੂੰ ਬਹੁਤ ਸਾਰੇ ਲੋਕ ਗ਼ਲਤ ਪਰਿਪੇਖ਼ ਵਿਚ ਦੇਖਦੇ ਹੋਏ ਕਈ ਵਾਰ ਇਨ੍ਹਾਂ 'ਤੇ ਕਿੰਤੂ-ਪ੍ਰੰਤੂ ਵੀ ਕਰਦੇ ਹਨ। ਪਹਿਲੀ ਤੁਕ ਦੇ ਸਬੰਧ ਵਿਚ ਉਹ ਕਹਿੰਦੇ ਹਨ ਕਿ ਅਸੀਂ ਮੰਗਦੇ ਤਾਂ ਬਹੁਤ ਕੁਝ ਹਾਂ ਪਰ ਪਰਮਾਤਮਾ ਦਿੰਦਾ ਬਹੁਤ ਘੱਟ ਹੈ, ਸਾਰਾ ਕੁਝ ਕਦੀ ਨਹੀਂ ਦਿੰਦਾ। ਇਸਦਾ ਜਵਾਬ ਹੈ ਕਿ ਨਾ ਤਾਂ ਸਾਨੂੰ ਮੰਗਣ ਦਾ ਵੱਲ ਹੈ ਅਤੇ ਨਾ ਹੀ ਅਸੀਂ ਜੋ ਮੰਗ ਰਹੇ ਹੁੰਦੇ ਹਾਂ, ਉਸਦੇ ਪਾਤਰ ਹੁੰਦੇ ਹਾਂ। ਜੋ ਮੰਗੀਏ, ਉਹ ਸਾਡੀ ਔਕਾਤ, ਸਾਡੇ ਗੁਣਾਂ ਅਤੇ ਸਾਡੀ ਪਾਤਰਤਾ ਅਨੁਸਾਰ ਹੋਵੇ, ਐਵੇਂ ਹੀ ਮੂੰਹ ਨਾ ਟੱਡੀ ਜਾਈਏ। ਸਿਆਣੇ ਕਹਿੰਦੇ ਹਨ: ਬਹੁਤਾ ਮੂੰਹ ਟੱਡਿਆਂ, ਮੱਖੀਆਂ ਹੀ ਪੈਂਦੀਆਂ ਹਨ।

ਦੂਜੀ ਤੁਕ ਦੇ ਸਬੰਧ ਵਿਚ ਅਜਿਹੇ ਲੋਕ ਸੋਚਦੇ ਹਨ ਅਤੇ ਅਕਸਰ ਕਹਿ ਵੀ ਦਿੰਦੇ ਹਨ ਕਿ ਜਦ ਪਰਮਾਤਮਾ ਸਵੱਲੀ ਨਦਰਿ ਕਰੇਗਾ ਤਾਂ ਸਭ ਕਝ ਖ਼ੁਦ-ਬ-ਖ਼ੁਦ ਹੀ ਮਿਲ ਜਾਵੇਗਾ। ਇਸਦਾ ਭਾਵ ਹੋਇਆ ਕਿ ਜੇਕਰ ਅਸੀਂ ਕੁਝ ਪ੍ਰਾਪਤ ਕਰਨ ਵਿਚ ਅਸਫ਼ਲ ਰਹਿੰਦੇ ਹਾਂ, ਅਸੀਂ ਇਹ ਨਹੀਂ ਸਮਝਦੇ ਕਿ ਅਜਿਹਾ ਸਾਡੀ ਕਿਸੇ ਆਪਣੀ ਕਮੀ, ਗ਼ਲਤੀ, ਕਮਜ਼ੋਰੀ, ਲਾਪਰਵਾਹੀ ਜਾਂ ਅਣਗ਼ਹਿਲੀ ਕਾਰਣ ਹੋਇਆ ਹੈ, ਸਗੋਂ ਇਹ ਕਹਿੰਦੇ ਹਾਂ ਕਿ ਅਸੀਂ ਕੀ ਕਰ ਸਕਦੇ ਸੀ; ਪਰਮਾਤਮਾ ਦੀ ਨਜ਼ਰ ਹੀ ਸਵੱਲੀ ਨਹੀਂ ਹੋਈ ਯਾਨੀ ਕਿ ਉਸ ਲਈ ਪਰਮਾਤਮਾ ਨੂੰ ਦੋਸ਼ੀ ਠਹਿਰਾਉਂਦੇ ਹਾਂ। ਇਹ ਵੀ ਬਿਲਕੁਲ ਗ਼ਲਤ ਪਹੁੰਚ ਹੈ ਕਿਉਂਕਿ ਪਰਮਾਤਮਾ ਦੀ ਨਦਰਿ ਕਰਵਾਉਣ ਲਈ ਵੀ ਸਾਨੂੰ ਉਸਦੇ ਪਾਤਰ ਬਣਨਾ ਪਵੇਗਾ, ਉਸਦੇ ਯੋਗ ਬਣਨਾ ਪਵੇਗਾ, ਉਸਦੇ ਹੱਕਦਾਰ ਬਣਨਾ ਪਵੇਗਾ, ਉਸ ਲਈ ਨਿਰੰਤਰ ਮਿਹਨਤ ਕਰਨੀ ਪਵੇਗੀ। ਨਾਲੇ ਗ਼ਲਤ ਕੰਮ ਕਰੀ ਜਾਈਏ, ਨਾਲੇ ਉਸਦੀ ਨਦਰਿ ਚਾਹੀਏ - ਇਹ ਕਿਵੇਂ ਸੰਭਵ ਹੋ ਸਕਦਾ ਹੈ?

ਹੁਣ ਅਸੀਂ ਮੁੜ ਆਪਣੀ ਚਾਹੁਣ ਤੇ ਪਾਉਣ ਵਾਲੀ ਗੱਲ ਵੱਲ ਪਰਤਦੇ ਹਾਂ। ਸਮਝਣ ਵਾਲੀ ਗੱਲ ਇਹ ਹੈ ਕਿ ਚਾਹੁਣਾ ਕਿਸੇ ਵੀ ਮੰਜ਼ਿਲ ਦੀ ਪ੍ਰਾਪਤੀ ਵੱਲ ਪਹਿਲਾ, ਅਤੇ ਕੇਵਲ ਪਹਿਲਾ ਕਦਮ ਹੈ, ਕਿਸੇ ਸਫ਼ਲਤਾ ਜਾਂ ਪ੍ਰਾਪਤੀ ਦਾ ਪਾਸਪੋਰਟ ਨਹੀਂ! ਨਿਰਸੰਦੇਹ, ਅਸੀਂ ਕਿਸੇ ਵੀ ਮੰਜ਼ਿਲ ਵੱਲ ਵਧਾਂਗੇ ਹੀ ਤਦ ਜਦ ਅਸੀਂ ਉਸ ਵੱਲ ਚੱਲਾਂਗੇ ਅਤੇ ਚੱਲਾਂਗੇ ਤਦ ਹੀ ਜਦ ਸਾਡੇ ਮਨ ਵਿਚ ਇਸ ਸਬੰਧੀ ਚਾਹਤ ਅਤੇ ਇੱਛਾ ਪੈਦਾ ਹੋਵੇਗੀ। ਪਰ ਆਪਣੀ ਮੰਜ਼ਿਲ ਨੂੰ ਪਾਉਣ ਲਈ ਸਾਨੂੰ ਬਹੁਤ ਸਾਰੇ ਗੁਣਾਂ ਦੇ ਧਾਰਨੀ ਬਣਨਾ ਪਵੇਗਾ। ਪੱਕਾ ਇਰਾਦਾ ਰੱਖਣਾ ਪਵੇਗਾ, ਹਿੰਮਤ ਅਤੇ ਹੌਸਲੇ ਨਾਲ ਲੈਸ ਹੋਣਾ ਪਵੇਗਾ, ਹਰ ਪ੍ਰਕਾਰ ਦੀਆਂ ਸਮੱਸਿਆਵਾਂ ਅਤੇ ਦੁਸ਼ਵਾਰੀਆਂ ਨਾਲ ਜੂਝਣ ਲਈ ਤਿਆਰ ਹੋਣਾ ਪਵੇਗਾ, ਸੁੱਖ-ਅਰਾਮ ਤਿਆਗਣਾ ਪਵੇਗਾ, ਸਖ਼ਤ ਮਿਹਨਤ ਕਰਨੀ ਪਵੇਗੀ, ਸਕਾਰਾਤਮਿਕ ਸੋਚ ਰੱਖਣੀ ਪਵੇਗੀ ਅਤੇ ਨਿਰੰਤਰ ਯਤਨ ਕਰਨੇ ਪੈਣਗੇ।

ਯਾਦ ਰੱਖੋ! ਕੁਝ ਖੱਟਣ ਲਈ, ਕੁਝ ਗਵਾਉਣਾ ਪੈਂਦਾ ਹੈ ਅਤੇ ਕੁਝ ਪਾਉਣ ਲਈ, ਕੁਝ ਖੋਣਾ ਪੈਂਦਾ ਹੈ। ਕਿਸੇ ਉੱਚਾਈ 'ਤੇ ਪਹੁੰਚਣ ਲਈ ਕਈ ਵਾਰ ਡਿੱਗਣਾ ਪੈਂਦਾ ਹੈ ਅਤੇ ਕਿਸੇ ਸਫ਼ਲਤਾ ਨੂੰ ਪ੍ਰਾਪਤ ਕਰਨ ਲਈ ਬਹੁਤ ਸਾਰੀਆਂ ਅਸਫ਼ਲਤਾਵਾਂ

ਵੀ ਝੱਲਣੀਆਂ ਪੈ ਸਕਦੀਆਂ ਹਨ। ਜੇਕਰ ਤੁਸੀਂ ਇਸ ਸਭ ਕੁਝ ਲਈ ਤਿਆਰ ਹੋ ਤਾਂ ਤੁਸੀਂ ਇਹ ਵੀ ਅਵੱਸ਼ ਸਮਝ ਗਏ ਹੋਵੋਗੇ ਕਿ 'ਜੋ ਚਾਹੋ ਸੋ ਪਾਓ' ਦਾ ਅਸਲ ਭਾਵ ਇਹ ਨਹੀਂ ਕਿ ਤੁਸੀਂ ਜੋ ਚਾਹੋਗੇ, ਤੁਹਾਨੂੰ ਮਿਲ ਜਾਵੇਗਾ, ਸਗੋਂ ਇਹ ਹੈ ਕਿ ਤੁਸੀਂ ਇਸਦੀ ਪ੍ਰਾਪਤੀ ਲਈ ਯਤਨ ਕਰੋ, ਸੰਘਰਸ਼ ਕਰੋ, ਲੱਗੇ ਰਹੋ ਅਤੇ ਨਿਰੰਤਰ ਲੱਗੇ ਰਹੋ। ਜਾਦੂ ਦੀ ਅਜਿਹੀ ਕੋਈ ਛੜੀ ਨਹੀਂ ਹੈ ਜਿਸ ਨੂੰ ਹਿਲਾਉਣ ਨਾਲ ਸਾਡੀ ਹਰ ਇੱਛਾ ਪੂਰੀ ਹੋ ਜਾਵੇ। ਅਜਿਹਾ ਕੋਈ ਅਲਾਦੀਨ ਦਾ ਲੈਂਪ ਵੀ ਨਹੀਂ ਜਿਸ ਨੂੰ ਰਗੜਨ ਨਾਲ ਸਾਡੀ ਹਰ ਇੱਛਾ ਪੂਰੀ ਹੋ ਸਕੇ ਅਤੇ ਨਾ ਹੀ ਕੋਈ ਅਜਿਹਾ ਜਿੰਨ ਹੈ, ਜੋ ਸਾਡੇ ਬੁਲਾਉਣ 'ਤੇ ਹਾਜ਼ਰ ਹੋ ਕੇ ਕਹੇ, "ਕੀ ਹੁਕਮ ਹੈ, ਮੇਰੇ ਆਕਾ ?" ਤੇ ਸਾਡੀ ਹਰ ਇੱਛਾ ਨੂੰ ਤੁਰੰਤ ਪੂਰਾ ਕਰ ਦੇਵੇ। ਬਸ ਇਕੋ ਇਕ ਫ਼ਾਰਮੂਲਾ ਨਿਰੰਤਰ ਯਤਨ ਕਰਦੇ ਰਹਿਣਾ, ਮਿਹਨਤ ਕਰਦੇ ਰਹਿਣਾ, ਕਦੀ ਵੀ ਹਿੰਮਤ ਨਾ ਹਾਰਨਾ ਹੈ ਅਤੇ 'ਜੋ ਚਾਹੋ ਸੋ ਪਾਓ' ਨੂੰ 'ਜੋ ਚਾਹੋ, ਉਸ ਲਈ ਨਿਰੰਤਰ ਯਤਨ ਕਰੋ ਅਤੇ ਉਸ ਨੂੰ ਪਾਓ' ਵਜੋਂ ਸਮਝਣਾ ਹੈ। ਯਾਦ ਰੱਖੀਏ:

ਹਿੰਮਤ ਨੂੰ ਹਮਸਫ਼ਰ ਬਣਾ ਕੇ,
ਮਿਹਨਤ ਨਾਲ ਯਾਰਾਨਾ ਪਾ ਕੇ,
ਜਿੱਥੇ ਚਾਹੀਏ ਜਾ ਸਕਦੇ ਹਾਂ,
ਜੋ ਚਾਹੀਏ ਸੋ ਪਾ ਸਕਦੇ ਹਾਂ।



# 11

## ਵਰਜਿਤ ਫਲ਼ ਖਾਣ ਦੀ ਲਾਲਸਾ

ਇਹ ਮਨੁੱਖੀ ਮਨ ਦੀ ਇਕ ਬਹੁਤ ਵੱਡੀ ਕਮਜ਼ੋਰੀ ਹੈ ਕਿ ਉਸਦੇ ਮਨ ਵਿਚ ਵਰਜਿਤ ਫਲ਼ ਖਾਣ ਦੀ ਇੱਛਾ ਹਮੇਸ਼ਾ ਹੀ ਬਣੀ ਰਹਿੰਦੀ ਹੈ। ਜੋ ਉਸ ਨੂੰ ਦੇਖਣ ਤੋਂ ਵਰਜਿਆ ਜਾਵੇ, ਉਹ ਉਸ ਨੂੰ ਦੇਖਣਾ ਚਾਹੁੰਦਾ ਹੈ; ਜੋ ਉਸ ਨੂੰ ਸੁਣਨ ਤੋਂ ਮਨ੍ਹਾਂ ਕੀਤਾ ਜਾਵੇ, ਉਹ ਉਸ ਨੂੰ ਸੁਣਨ ਲਈ ਤਤਪਰ ਰਹਿੰਦਾ ਹੈ; ਜੋ ਉਸ ਨੂੰ ਖਾਣ ਤੋਂ ਰੋਕਿਆ ਜਾਵੇ, ਉਹ ਉਸ ਨੂੰ ਖਾਣ ਦੀ ਕੋਸ਼ਿਸ਼ ਕਰਦਾ ਹੈ। ਗੱਲ ਕੀ, ਉਸ ਨੂੰ ਜੋ ਵੀ ਕਰਨ ਤੋਂ ਰੋਕਿਆ ਜਾਵੇ, ਉਹ ਉਸ ਨੂੰ ਹੀ ਕਰਨਾ ਚਾਹੁੰਦਾ ਹੈ - ਕਈ ਵਾਰ ਕਿਸੇ ਉਤਸੁਕਤਾ ਕਾਰਣ, ਕਈ ਵਾਰ ਕਿਸੇ ਭਰਮ-ਭੁਲੇਖੇ ਕਾਰਣ ਅਤੇ ਕਈ ਵਾਰ ਇਸ ਸੋਚ ਕਾਰਣ ਕਿ ਉਸ ਨੂੰ ਜੋ ਕਰਨ ਜਾਂ ਜਿਸ ਪਾਸੇ ਜਾਣ ਤੋਂ ਵਰਜਿਆ ਜਾ ਰਿਹਾ ਹੈ, ਉਸ ਨੂੰ ਕਰਨ ਵਿਚ ਜਾਂ ਉੱਧਰ ਜਾਣ ਵਿਚ ਜ਼ਰੂਰ ਹੀ ਕੁਝ ਵਿਲੱਖਣ ਅਤੇ ਵਿਸ਼ੇਸ਼ ਹੋਵੇਗਾ। ਇਸ ਨੂੰ ਮਨੁੱਖੀ ਜੀਵਨ ਦਾ ਦੁਖਾਂਤ ਹੀ ਕਿਹਾ ਜਾ ਸਕਦਾ ਹੈ ਕਿ ਕਿਸੇ ਵੀ ਵਰਜਿਤ ਫਲ਼ ਨੂੰ ਚੱਖ਼ਣ ਜਾਂ ਖਾਣ ਤੋਂ ਪਹਿਲਾਂ, ਮਨੁੱਖ ਇਸ ਤੋਂ ਨਿਕਲਣ ਵਾਲੇ ਸੰਭਾਵੀ ਸਿੱਟਿਆਂ ਬਾਰੇ ਨਹੀਂ ਸੋਚਦਾ, ਭਾਵੇਂ ਉਸ ਨੂੰ ਕੋਈ ਵਾਰ-ਵਾਰ ਚਿਤਾਵਨੀ ਵੀ ਕਿਉਂ ਨਾ ਦੇ ਰਿਹਾ ਹੋਵੇ।

ਕੋਈ ਵਰਜਿਤ ਫਲ਼ ਖਾਣ ਜਾਂ ਵਰਜਿਤ ਕੰਮ ਕਰਨ ਦਾ ਸਿੱਟਾ ਕਿੰਨਾ ਗੰਭੀਰ ਹੋ ਸਕਦਾ ਹੈ, ਇਸ ਦੀ ਸਭ ਤੋਂ ਖ਼ੂਬਸੂਰਤ ਉਦਾਹਰਣ ਬਾਈਬਲ ਦੀ ਉਸ ਕਹਾਣੀ ਤੋਂ ਮਿਲਦੀ ਹੈ, ਜਿਸਦੀ ਵਰਤੋਂ ਅੰਗ੍ਰੇਜ਼ੀ ਦੇ ਪ੍ਰਸਿੱਧ ਕਵੀ ਜਾਹਨ ਮਿਲਟਨ ਨੇ ਆਪਣੇ ਜਗਤ-ਪ੍ਰਸਿੱਧ ਮਹਾਂ-ਕਾਵਿ, 'ਪੈਰਾਡਾਈਜ਼ ਲੌਸਟ' ਵਿਚ ਕੀਤੀ ਹੈ। ਇਸ ਕਹਾਣੀ ਵਿਚ ਇਹ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਮਨੁੱਖ, ਜਿਸ ਨੂੰ ਪਰਮਾਤਮਾ ਨੇ ਆਪਣੇ ਹੀ ਰੂਪ ਵਿਚ ਸਿਰਜਿਆ ਸੀ, ਆਪਣੀ ਇਕ ਛੋਟੀ ਜਿਹੀ ਗ਼ਲਤੀ ਕਾਰਣ ਇਕ ਸਦਾ ਅਮਰ ਰਹਿਣ ਵਾਲੇ ਫ਼ਰਿਸ਼ਤੇ ਤੋਂ ਇਕ ਸਧਾਰਣ ਮਨੁੱਖ ਕਿਵੇਂ ਬਣਿਆਂ।

ਇਸ ਕਹਾਣੀ ਅਨੁਸਾਰ ਰੱਬ ਨੇ ਮਨੁੱਖ ਨੂੰ ਸਿਰਜਿਆ ਅਤੇ ਉਸ ਨੂੰ ਸਵਰਗ ਦੇ ਇਕ ਹਿੱਸੇ, ਈਡਨ ਗਾਰਡਨ ਵਿਚ ਨਿਵਾਸ ਕਰਵਾ ਦਿੱਤਾ। ਇਸ ਮਨੁੱਖ ਨੂੰ ਅੰਗ੍ਰੇਜ਼ੀ ਵਿਚ 'ਐਡਮ' ਅਤੇ ਪੰਜਾਬੀ ਵਿਚ ਬਾਬਾ ਆਦਮ ਕਿਹਾ ਜਾਂਦਾ ਹੈ। ਜਦ ਰੱਬ ਨੇ ਮਹਿਸੂਸ ਕੀਤਾ ਕਿ ਉਸ ਦੁਆਰਾ ਸਿਰਜਿਆ ਗਿਆ ਮਨੁੱਖ ਇਕੱਲਤਾ ਮਹਿਸੂਸ ਕਰ ਰਿਹਾ ਹੈ, ਤਾਂ ਉਸਨੇ ਉਸਦੇ ਸਾਥ ਲਈ (ਕਹਾਣੀ ਅਨੁਸਾਰ ਉਸਦੀ ਇਕ ਪਸਲੀ ਲੈ ਕੇ) ਇਕ ਔਰਤ ਬਣਾ ਦਿੱਤੀ, ਜਿਸ ਨੂੰ ਅੰਗ੍ਰੇਜ਼ੀ ਵਿਚ 'ਈਵ' ਅਤੇ ਪੰਜਾਬੀ ਵਿਚ

'ਹੱਵਾ' ਕਿਹਾ ਜਾਂਦਾ ਹੈ। ਰੱਬ ਨੇ ਉਨ੍ਹਾਂ ਦੋਹਾਂ ਨੂੰ ਹਰ ਚੀਜ਼ ਖਾਣ-ਪੀਣ ਅਤੇ ਮਾਣਨ ਦੀ ਖੁੱਲ੍ਹ ਦਿੱਤੀ ਪਰ ਇਕ ਰੁੱਖ, ਜਿਸ ਨੂੰ ਗਿਆਨ ਦਾ ਰੁੱਖ ਕਿਹਾ ਜਾਂਦਾ ਹੈ, ਦਾ ਫਲ਼ ਖਾਣ ਦੀ ਮਨਾਹੀ ਕਰ ਦਿੱਤੀ। ਇਹ ਫਲ਼ ਇਕ ਸੇਬ ਸੀ, ਜਿਸ ਨੂੰ ਖਾਣ ਨਾਲ ਉਨ੍ਹਾਂ ਨੂੰ ਦੁਨੀਆਂਦਾਰੀ ਦਾ ਗਿਆਨ ਹੋ ਜਾਣਾ ਸੀ ਅਤੇ ਉਨ੍ਹਾਂ ਨੇ ਪ੍ਰਭੂ-ਪਰਮਾਤਮਾ ਦੀਆਂ ਨਜ਼ਰਾਂ ਵਿਚੋਂ ਗਿਰ ਜਾਣਾ ਸੀ।

ਇਸ ਸਮੇਂ ਦੌਰਾਨ ਰੱਬ ਦੇ ਵਿਰੁੱਧ ਉਸਦਾ ਇਕ ਬਹੁਤ ਅਹਿਮ ਨਜ਼ਦੀਕੀ ਪਰ ਗ਼ਲਤ ਸੋਚ ਦਾ ਧਾਰਨੀ ਸ਼ੈਤਾਨ ਜਿਸ ਨੂੰ ਅੰਗ੍ਰੇਜ਼ੀ ਵਿਚ 'ਸੈਟਨ' ਕਰਕੇ ਲਿਖਿਆ ਜਾਂਦਾ ਹੈ, ਰੱਬ ਵਿਰੁੱਧ ਬਗ਼ਾਵਤ ਕਰ ਦਿੰਦਾ ਹੈ। ਰੱਬ ਦੀਆਂ ਦੇਵਤਾ ਰੂਪੀ ਅਤੇ ਸ਼ੈਤਾਨ ਦੀਆਂ ਰਾਖ਼ਸ਼ਸ ਰੂਪੀ ਫ਼ੌਜਾਂ ਦਰਮਿਆਨ ਘਮਸਾਣ ਦਾ ਯੁੱਧ ਹੁੰਦਾ ਹੈ ਅਤੇ ਜਦ ਸ਼ੈਤਾਨ ਦੀ ਫ਼ੌਜ ਕੁਝ ਵਧੇਰੇ ਹੀ ਭਾਰੂ ਹੋਣ ਲਗਦੀ ਹੈ ਤਾਂ ਰੱਬ ਆਪਣਾ ਇਕ ਸ਼ਕਤੀਸ਼ਾਲੀ ਹਥਿਆਰ, ਥੰਡਰਬੋਲਟ, ਸ਼ੈਤਾਨ ਦੀ ਫ਼ੌਜ ਵੱਲ ਸੁੱਟਦਾ ਹੈ। ਸ਼ੈਤਾਨ ਦੀ ਫੌਜ ਥੰਡਰਬੋਲਟ ਨਾਮ ਦੇ ਇਸ ਹਥਿਆਰ ਅੱਗੇ ਟਿਕਣ ਵਿਚ ਅਸਮਰਥ ਰਹਿੰਦੀ ਹੈ ਅਤੇ ਇਸ ਹਥਿਆਰ ਦੀ ਸਹਾਇਤਾ ਨਾਲ ਰੱਬ ਸ਼ੈਤਾਨ ਅਤੇ ਉਸਦੇ ਸੈਨਿਕਾਂ ਨੂੰ ਪੈਂਡੀਮੋਨੀਅਮ ਨਾਮ ਦੇ ਨਰਕ ਦੀ ਅੱਗ ਵਿਚ ਸੁੱਟ ਦਿੰਦਾ ਹੈ। ਰੱਬ ਦੇ ਸਾਬਕਾ ਦਰਬਾਰੀ ਹੋਣ ਕਾਰਣ ਉਹ ਮਰ ਨਹੀਂ ਸਕਦੇ ਅਤੇ ਰੱਬ ਕੋਲ ਥੰਡਰਬੋਲਟ ਨਾਮ ਦਾ ਹਥਿਆਰ ਹੋਣ ਕਾਰਣ ਉਹ ਲੜਾਈ ਦੇ ਮੈਦਾਨ ਵਿਚ ਰੱਬ ਦੀਆਂ ਸੈਨਾਵਾਂ ਦਾ ਟਾਕਰਾ ਨਹੀਂ ਕਰ ਸਕਦੇ। ਸੋ, ਸ਼ੈਤਾਨ ਕੋਈ ਅਜਿਹੀ ਸ਼ਰਾਰਤ ਕਰਨ ਬਾਰੇ ਸੋਚਦਾ ਹੈ, ਜਿਸ ਨਾਲ ਉਹ ਰੱਬ ਨੂੰ ਕੁਝ ਬੇਚੈਨ ਜਰੂਰ ਕਰ ਸਕੇ।

ਸ਼ੈਤਾਨ ਸੱਪ ਦਾ ਰੂਪ ਵਟਾ ਕੇ ਈਡਨ ਗਾਰਡਨ ਵਿਚ ਚਲਾ ਜਾਂਦਾ ਹੈ ਅਤੇ ਜਦ ਐਡਮ ਘਰ ਨਹੀਂ ਹੁੰਦਾ ਤਾਂ ਉਹ ਹੱਵਾ ਨਾਲ ਬਹੁਤ ਹੀ ਸਿਆਣੀਆਂ ਅਤੇ ਮਿੱਠੀਆਂ-ਮਿੱਠੀਆਂ ਗੱਲਾਂ ਕਰਦਾ ਹੈ। ਜਦ ਹੱਵਾ ਉਸਦੀ ਸਿਆਣਪ 'ਤੇ ਹੈਰਾਨ ਹੋ ਕੇ ਉਸ ਨੂੰ ਇਸਦਾ ਕਾਰਣ ਪੁੱਛਦੀ ਹੈ ਤਾਂ ਉਹ ਵਰਜਿਤ ਫਲ਼ ਵਾਲੇ ਰੁੱਖ ਵੱਲ ਇਸ਼ਾਰਾ ਕਰਕੇ ਹੱਵਾ ਨੂੰ ਦੱਸਦਾ ਹੈ ਕਿ ਉਸਦੀ ਸਾਰੀ ਸਿਆਣਪ ਦਾ ਕਾਰਣ ਉਸ ਰੁੱਖ ਦਾ ਫਲ਼ ਹੈ ਅਤੇ ਉਹ ਹੱਵਾ ਨੂੰ ਵੀ ਉਸਦਾ ਫਲ਼ ਖਾਣ ਲਈ ਕਹਿੰਦਾ ਹੈ। ਪਹਿਲਾਂ ਤਾਂ ਹੱਵਾ ਨਾਂਹ-ਨੁੱਕਰ ਕਰਦੀ ਹੈ ਪਰ ਫਿਰ ਉਹ ਸ਼ੈਤਾਨ ਦੀਆਂ ਗੱਲਾਂ ਵਿਚ ਆ ਜਾਂਦੀ ਹੈ ਅਤੇ ਵਰਜਿਤ ਫਲ਼ ਖਾਣ ਦੀ ਗ਼ਲਤੀ ਕਰ ਬੈਠਦੀ ਹੈ। ਸ਼ੈਤਾਨ ਇਕਦਮ ਅਲੋਪ ਹੋ ਜਾਂਦਾ ਹੈ ਅਤੇ ਹੱਵਾ ਵਿਚ ਇਕਦਮ ਬਹੁਤ ਵੱਡੀ ਤਬਦੀਲੀ ਆ ਜਾਂਦੀ ਹੈ। ਉਸ ਨੂੰ ਆਪਣੀ ਨਗਨਤਾ ਦਾ ਅਹਿਸਾਸ ਹੁੰਦਾ ਹੈ ਅਤੇ ਉਹ ਆਪਣੇ ਸਰੀਰ ਨੂੰ ਪੱਤਿਆਂ ਆਦਿ ਨਾਲ ਢਕਦੀ ਹੈ। ਇੰਨੇ ਵਿਚ ਐਡਮ ਵੀ ਘਰ ਆ ਜਾਂਦਾ ਹੈ ਅਤੇ ਜਦ ਉਸ ਨੂੰ ਅਸਲੀਅਤ ਦਾ ਪਤਾ ਲਗਦਾ ਹੈ ਤਾਂ ਉਹ ਹੱਵਾ ਨਾਲ ਬਹੁਤ ਨਰਾਜ਼ ਹੁੰਦਾ ਹੈ। ਆਖ਼ਰਕਾਰ ਹੱਵਾ ਉਸ ਨੂੰ ਵੀ ਵਰਜਿਤ ਫਲ਼ ਖਾਣ ਲਈ ਸਹਿਮਤ ਕਰ ਲੈਂਦੀ ਹੈ ਅਤੇ ਫਿਰ ਉਹ ਵੀ ਇਕ ਫ਼ਰਿਸ਼ਤੇ ਤੋਂ ਇਕ ਸਧਾਰਣ ਮਨੁੱਖ ਬਣ ਜਾਂਦਾ ਹੈ। ਵਰਜਿਤ ਫਲ਼ ਖਾਣ ਦੀ ਸਜ਼ਾ ਦੇ ਤੌਰ 'ਤੇ ਰੱਬ ਉਨ੍ਹਾਂ ਨੂੰ ਸਵਰਗ ਵਿਚੋਂ ਕੱਢ ਕੇ ਧਰਤੀ ਉੱਪਰ ਸੁੱਟ ਦਿੰਦਾ ਹੈ ਜਿੱਥੇ ਉਹ

ਸਧਾਰਣ ਮਨੁੱਖਾਂ ਵਜੋਂ ਸੰਤਾਨ ਪੈਦਾ ਕਰਦੇ ਹਨ ਅਤੇ ਸਧਾਰਣ ਜੀਵਨ ਬਤੀਤ ਕਰਦੇ ਹਨ।

ਇਸ ਕਹਾਣੀ ਦੀ ਸੱਚਾਈ ਨਾਲ ਸਹਿਮਤ ਹੋਣਾ ਜਾਂ ਨਾ ਹੋਣਾ ਤੁਹਾਡੀ ਆਪਣੀ ਮਰਜ਼ੀ ਹੈ ਪਰ ਇਸ ਤੋਂ ਮਿਲਣ ਵਾਲਾ ਸਬਕ ਬਹੁਤ ਮਹੱਤਵਪੂਰਨ ਹੈ ਅਤੇ ਇਸ ਨੂੰ ਹਮੇਸ਼ਾ ਚੇਤੇ ਰੱਖਣਾ ਚਾਹੀਦਾ ਹੈ। ਐਡਮ ਅਤੇ ਹੱਵਾ ਨੂੰ ਸਵਰਗ ਤੋਂ ਇਸ ਕਾਰਣ ਹੱਥ ਧੋਣੇ ਪਏ ਕਿਉਂਕਿ ਉਨ੍ਹਾਂ ਨੇ ਆਪਣੇ ਸਿਰਜਣਹਾਰ ਪ੍ਰਭੂ-ਪਰਮਾਤਮਾ ਦੇ ਆਦੇਸ਼ ਦੀ ਉਲੰਘਣਾ ਕਰਦੇ ਹੋਏ ਉਸ ਫਲ਼ ਨੂੰ ਖਾਣ ਦੀ ਕੁਤਾਹੀ ਕੀਤੀ, ਜੋ ਉਨ੍ਹਾਂ ਲਈ ਵਰਜਿਤ ਸੀ। ਰੱਬ ਨੇ ਉਨ੍ਹਾਂ ਨੂੰ ਬਣਾਇਆ ਵੀ ਸੀ ਅਤੇ ਸਭ ਕੁਝ ਦਿੱਤਾ ਵੀ ਸੀ, ਕੇਵਲ ਇਕ ਕੰਮ ਨਾ ਕਰਨ ਲਈ ਕਿਹਾ ਸੀ। ਹੋ ਸਕਦਾ ਹੈ ਸਮਾਂ ਆਉਣ ਤੇ ਉਹ ਉਨ੍ਹਾਂ ਨੂੰ ਉਹ ਵਰਜਿਤ ਫਲ਼ ਖਾਣ ਦੀ ਆਗਿਆ ਵੀ ਦੇ ਦਿੰਦਾ, ਪਰ ਉਹ ਇੰਤਜ਼ਾਰ ਨਹੀਂ ਕਰ ਸਕੇ।

ਸਾਡੇ ਨੌਜਵਾਨਾਂ ਲਈ ਇਸ ਕਹਾਣੀ ਵਿਚ ਇਕ ਬਹੁਤ ਡੂੰਘਾ ਸੰਦੇਸ਼ ਛੁਪਿਆ ਹੋਇਆ ਹੈ। ਉਨ੍ਹਾਂ ਦੇ ਮਾਤਾ-ਪਿਤਾ ਉਨ੍ਹਾਂ ਨੂੰ ਜਨਮ ਦਿੰਦੇ ਹਨ, ਉਨ੍ਹਾਂ ਦਾ ਪਾਲਣ-ਪੋਸ਼ਣ ਕਰਦੇ ਹਨ, ਉਨ੍ਹਾਂ ਦੀ ਪੜ੍ਹਾਈ-ਲਿਖਾਈ ਦਾ ਪ੍ਰਬੰਧ ਕਰਦੇ ਹਨ ਅਤੇ ਉਨ੍ਹਾਂ ਨੂੰ ਹਰ ਸੁੱਖ ਅਤੇ ਸਹੂਲਤ ਦੇਣ ਦੀ ਕੋਸ਼ਿਸ਼ ਕਰਦੇ ਹਨ, ਪਰ ਉਹ ਉਨ੍ਹਾਂ ਨੂੰ ਕੁਝ ਨਾ ਕਰਨ ਲਈ ਵੀ ਕਹਿੰਦੇ ਹਨ, ਜੋ ਉਨ੍ਹਾਂ ਦੇ ਆਪਣੇ ਹਿਤ ਵਿਚ ਹੁੰਦਾ ਹੈ। ਜੋ ਬੱਚੇ ਆਪਣੇ ਮਾਤਾ-ਪਿਤਾ ਦੀ ਸਿੱਖਿਆ ਅਤੇ ਸਲਾਹ ਅਨੁਸਾਰ ਚਲਦੇ ਹਨ, ਉਨ੍ਹਾਂ ਦਾ ਜੀਵਨ ਸਵਰਗ-ਰੂਪੀ ਸੁੱਖਾਂ ਅਤੇ ਸਹੂਲਤਾਂ ਨਾਲ ਭਰਪੂਰ ਰਹਿੰਦਾ ਹੈ। ਇਸਦੇ ਉਲਟ, ਜੋ ਆਪਣੇ ਜੰਮਣ ਅਤੇ ਪਾਲਣ ਵਾਲਿਆਂ ਦੇ ਆਦੇਸ਼ਾਂ ਦੀ ਪਰਵਾਹ ਨਾ ਕਰਦੇ ਹੋਏ ਸਮੇਂ ਤੋਂ ਪਹਿਲਾਂ ਹੀ ਵਰਜਿਤ ਫਲ਼ ਨੂੰ ਚੱਖਣ ਦੀ ਕੋਸ਼ਿਸ਼ ਕਰਦੇ ਹਨ, ਉਨ੍ਹਾਂ ਦਾ ਬਾਕੀ ਜੀਵਨ ਨਰਕ ਸਮਾਨ ਹੋ ਨਿਬੜਦਾ ਹੈ। ਪੰਜਾਬੀ ਦੀ ਇਕ ਕਹਾਵਤ ਹੈ - ਚੋਰੀ ਦਾ ਗੁੜ ਮਿੱਠਾ ਹੁੰਦਾ ਹੈ। ਇਸ ਕਾਰਣ ਹੀ ਕੁਝ ਮੂਰਖ਼ ਲੋਕ ਘਰ ਦੀ ਬੂਰੇ ਵਰਗੀ ਸ਼ੱਕਰ ਨੂੰ ਛੱਡ ਕੇ ਚੋਰੀ ਦਾ ਗੁੜ, ਜੋ ਕਿ ਉਨ੍ਹਾਂ ਲਈ ਵਰਜਿਤ ਹੁੰਦਾ ਹੈ, ਖਾਣ ਨੂੰ ਭਜਦੇ ਹਨ ਭਾਵੇਂ ਉਹ ਕਿੰਨਾ ਵੀ ਕੌੜਾ-ਕੁਸੈਲਾ ਅਤੇ ਗੰਦਾ-ਮੰਦਾ ਕਿਉਂ ਨਾ ਹੋਵੇ ਤੇ ਅਕਸਰ ਚੋਰੀ ਦਾ ਇਹ ਗੁੜ ਉਨ੍ਹਾਂ ਲਈ ਜ਼ਹਿਰ ਵੀ ਬਣ ਜਾਂਦਾ ਹੈ। ਗੁਰੂ ਅਮਰਦਾਸ ਜੀ ਦਾ ਉਪਦੇਸ਼ ਹੈ: ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ ਆਗਿਆਕਾਰਤਾ, ਅਨੁਸ਼ਾਸਨ ਅਤੇ ਸੰਜਮ ਸੱਚਮੁੱਚ ਹੀ ਬਹੁਤ ਮਹਾਨ ਗੁਣ ਹਨ ਅਤੇ ਇਨ੍ਹਾਂ ਨੂੰ ਜੀਵਨ ਵਿਚ ਆਪਣਾਉਣ ਦੀ ਲੋੜ ਹੈ। ਸੋ, ਨਿਮਨ ਸਤਰਾਂ ਨੂੰ ਹਮੇਸ਼ਾ ਚੇਤੇ ਰੱਖਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ:

ਜਾਗੋ ਭੈਣੋ, ਵੀਰੋ ਜਾਗੋ; ਵਰਜਿਤ ਫਲ਼ ਦੀ ਲਾਲਸਾ ਤਿਆਗੋ।<br>
ਇਸਦੇ ਸਿੱਟੇ ਹੋਣ ਗੰਭੀਰ; ਡੋਬ ਦੇਵੇ ਇਹ ਹਰ ਤਕਦੀਰ।<br>
ਸਵਰਗ 'ਚੋਂ ਕੱਢ ਕੇ ਨਰਕ 'ਚ ਸੁੱਟੇ; ਸੁੱਖ-ਅਰਾਮ ਇਹ ਸਾਡਾ ਲੁੱਟੇ।



## 12

# ਸਫ਼ਲਤਾ ਦੇ ਗੁਰ

ਸਫ਼ਲਤਾ ਭਾਵ ਅੱਛੇ ਫ਼ਲ ਦੀ ਪ੍ਰਾਪਤੀ - ਇਕ ਅਤਿ ਦਿਲਕਸ਼ ਅਤੇ ਪਿਆਰਾ ਸ਼ਬਦ ਹੈ। ਹਰ ਕੋਈ ਇਸ ਨੂੰ ਲੋਚਦਾ ਅਤੇ ਪ੍ਰਾਪਤ ਕਰਨਾ ਚਾਹੁੰਦਾ ਹੈ। ਜਿਸ ਨੂੰ ਮਿਲ ਜਾਵੇ, ਉਹ ਆਪਣੇ-ਆਪ ਨੂੰ ਖ਼ੁਸ਼ਕਿਸਮਤ ਅਤੇ ਵਡਭਾਗਾ ਸਮਝਦਾ ਹੈ ਅਤੇ ਜਿਸ ਵਿਚਾਰੇ ਨੂੰ ਹਾਸਲ ਨਾ ਹੋਵੇ, ਉਹ ਕਦੀ ਉਦਾਸ ਹੁੰਦਾ ਹੈ, ਕਦੀ ਨਿਰਾਸ਼ ਮਹਿਸੂਸ ਕਰਦਾ ਹੈ ਅਤੇ ਕਦੀ ਆਪਣੀ ਕਿਸਮਤ ਨੂੰ ਕੋਸਦਾ ਹੈ। ਪਰ ਜਿਸ ਤਰ੍ਹਾਂ ਫੁੱਲ ਨੂੰ ਕਿਸੇ ਦੇ ਗਲ਼ੇ ਦਾ ਹਾਰ ਬਣਨ ਲਈ ਆਪਣੇ ਸੀਨੇ ਵਿਚ ਛੇਕ ਕਰਵਾਉਣਾ ਪੈਂਦਾ ਹੈ ਅਤੇ ਪੱਥਰ ਨੂੰ ਖ਼ੂਬਸੂਰਤ ਮੂਰਤੀ ਦਾ ਰੂਪ ਧਾਰਨ ਕਰਨ ਲਈ ਹਥੌੜੇ ਅਤੇ ਛੈਣੀ ਦੀ ਮਾਰ ਝੱਲਣੀ ਪੈਂਦੀ ਹੈ, ਬਿਲਕੁਲ ਉਸੇ ਤਰ੍ਹਾਂ ਸਫ਼ਲਤਾ ਦੇ ਮਿੱਠੇ ਫਲ ਨੂੰ ਚੱਖ਼ਣ ਅਤੇ ਮਾਣਨ ਲਈ ਵੀ ਘਾਲਣਾ ਘਾਲਣੀ ਪੈਂਦੀ ਹੈ, ਮੁਸ਼ਕਿਲਾਂ ਅਤੇ ਅਸਫ਼ਲਤਾਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਬਹੁਤ ਸਾਰੇ ਉਤਰਾਅ-ਚੜ੍ਹਾਅ ਦੇਖਣੇ ਪੈਂਦੇ ਹਨ।

ਸਫ਼ਲਤਾ ਦਾ ਸਭ ਤੋਂ ਅਹਿਮ ਗੁਰ ਇਹ ਹੈ ਕਿ ਇਹ ਇਕ ਨਿਰੰਤਰ ਚਲਦੀ ਰਹਿਣ ਵਾਲੀ ਪ੍ਰਕਿਰਿਆ ਹੈ, ਕੋਈ ਅੰਤਿਮ ਪ੍ਰਾਪਤੀ ਨਹੀਂ। ਜਿਸ ਤਰ੍ਹਾਂ ਕਿਸੇ ਨਿਸ਼ਚਿਤ ਮੰਜ਼ਿਲ 'ਤੇ ਪਹੁੰਚਣ ਤੋਂ ਪਹਿਲਾਂ ਸਾਨੂੰ ਕਈ ਪੜਾਅ ਪਾਰ ਕਰਨੇ ਪੈਂਦੇ ਹਨ, ਉਸੇ ਤਰ੍ਹਾਂ ਕਿਸੇ ਵੀ ਜ਼ਿਕਰਯੋਗ ਪ੍ਰਾਪਤੀ ਤੋਂ ਪਹਿਲਾਂ ਸਾਨੂੰ ਛੋਟੀਆਂ-ਛੋਟੀਆਂ ਪ੍ਰਾਪਤੀਆਂ ਦੇ ਰੂਪ ਵਿਚ ਕਿੰਨੇ ਹੀ ਪੜਾਅ ਪਾਰ ਕਰਨੇ ਪੈਂਦੇ ਹਨ। ਹਰ ਪੜਾਅ ਪਾਰ ਕਰਨ ਨੂੰ ਅਸੀਂ ਸਫ਼ਲਤਾ ਦਾ ਨਾਮ ਦਿੰਦੇ ਹਾਂ ਪਰ ਇਹ ਸਫ਼ਲਤਾ ਜੀਵਨ ਦੀ ਅੰਤਿਮ ਸਫ਼ਲਤਾ ਨਹੀਂ ਹੁੰਦੀ ਕਿਉਂਕਿ ਇਸ ਦੀ ਪ੍ਰਾਪਤੀ ਉਪਰੰਤ ਅਸੀਂ ਕਿਸੇ ਅਗਲੇਰੀ ਅਤੇ ਵਡੇਰੀ ਸਫ਼ਲਤਾ ਲਈ ਯਤਨਸ਼ੀਲ ਹੋ ਜਾਂਦੇ। ਉਦਾਹਰਣ ਵਜੋਂ, ਕਿਸੇ ਕੋਰਸ ਵਿਚ ਦਾਖ਼ਲਾ ਮਿਲ ਜਾਣਾ, ਸਫ਼ਲਤਾ ਦਾ ਪਹਿਲਾ ਪੜਾਅ ਹੈ। ਫਿਰ ਹਰ ਛਿਮਾਹੀ ਜਾਂ ਸਲਾਨਾ ਇਮਤਿਹਾਨ ਪਾਸ ਕਰਨਾ ਤੇ ਅਖ਼ੀਰ ਵਿਚ ਕੋਰਸ ਪੂਰਾ ਕਰ ਲੈਣਾ, ਸਫ਼ਲਤਾ ਦੇ ਅਗਲੇ ਪੜਾਅ ਹਨ। ਇਸ ਤੋਂ ਅੱਗੇ ਨੌਕਰੀ ਮਿਲਣੀ, ਨੌਕਰੀ ਵਿੱਚ ਪਦ-ਉੱਨਤ ਹੋਣਾ ਅਤੇ ਕੋਈ ਵੱਡਾ ਮਾਅਰਕਾ ਮਾਰ ਲੈਣਾ ਸਫ਼ਲਤਾ ਦੇ ਅਗਲੇ ਪੜਾਅ ਹਨ... ਤੇ ਇਹ ਪ੍ਰਕਿਰਿਆ ਨਿਰੰਤਰ ਜਾਰੀ ਰਹਿੰਦੀ ਹੈ।

ਸਿਆਣੇ ਕਹਿੰਦੇ ਹਨ ਕਿ ਸਫ਼ਲਤਾ ਪ੍ਰਾਪਤੀ ਦਾ ਕੋਈ ਛੋਟਾ ਰਸਤਾ ਨਹੀਂ ਹੈ ਅਤੇ ਇਸਦੀ ਪ੍ਰਾਪਤੀ ਲਈ ਸਾਨੂੰ ਕੁਝ ਮੀਲ-ਪੱਥਰ ਅਵੱਸ਼ ਪਾਰ ਕਰਨੇ ਪੈਂਦੇ ਹਨ। ਇਨ੍ਹਾਂ ਵਿਚੋਂ ਕੁਝ ਅਹਿਮ ਮੀਲ-ਪੱਥਰਾਂ ਦੇ ਨਾਮ ਹਨ: ਅਣਥੱਕ ਮਿਹਨਤ, ਸਮਰਪਿਤ

ਭਾਵਨਾ, ਬਚਨਬੱਧਤਾ, ਤਿਆਗ ਦੀ ਭਾਵਨਾ, ਪੱਕਾ ਇਰਾਦਾ, ਸਹੀ ਦਿਸ਼ਾ, ਸਹੀ ਮਾਰਗ-ਦਰਸ਼ਕ, ਬੁਲੰਦ ਹੌਸਲਾ, ਹਾਂ-ਪੱਖੀ ਸੋਚ, ਕਦੀ ਵੀ ਹਾਰ ਨਾ ਮੰਨਣ ਦੀ ਪ੍ਰਵਿਰਤੀ ਅਤੇ ਨਿਰੰਤਰ ਅੱਗੇ ਵਧਦੇ ਰਹਿਣ ਦੀ ਚੇਸ਼ਟਾ। ਕਹਿੰਦੇ ਹਨ ਮਿਹਨਤ ਦੀ ਪੌੜੀ ਸਫ਼ਲਤਾ ਦੇ ਬਨੇਰੇ ਨੂੰ ਜਾ ਲਗਦੀ ਹੈ। ਜੇਕਰ ਮਿਹਨਤ ਨੂੰ ਸਚਮੁੱਚ ਹੀ ਪੌੜੀ ਮੰਨ ਲਈਏ ਤਾਂ ਬਾਕੀ ਸਭ ਉਸਦੇ ਟੰਬੇ ਹਨ। ਅਸਲ ਵਿਚ ਸਾਡੇ ਜੀਵਨ ਦਾ ਉਦੇਸ਼ ਯੋਗ ਬਣਨਾ ਹੋਣਾ ਚਾਹੀਦਾ ਹੈ, ਸਫ਼ਲ ਹੋਣਾ ਨਹੀਂ ਕਿਉਂਕਿ ਜੇਕਰ ਅਸੀਂ ਯੋਗ ਬਣ ਜਾਂਦੇ ਹਾਂ ਤਾਂ ਸਫ਼ਲ ਅਸੀਂ ਖ਼ੁਦ-ਬ-ਖ਼ੁਦ ਹੁੰਦੇ ਰਹਾਂਗੇ। ਫਿਰ ਸਾਨੂੰ ਸਫ਼ਲਤਾਵਾਂ ਪਿੱਛੇ ਦੌੜਨ ਦੀ ਲੋੜ ਨਹੀਂ ਹੋਵੇਗੀ ਸਗੋਂ ਸਫ਼ਲਤਾਵਾਂ ਪ੍ਰਛਾਵੇਂ ਵਾਂਗ ਸਾਡੇ ਪਿੱਛੇ-ਪਿੱਛੇ ਆਉਂਦੀਆਂ ਰਹਿਣਗੀਆਂ। ਪਰ ਇਹ ਹਮੇਸ਼ਾ ਚੇਤੇ ਰੱਖੋ ਕਿ ਕਿਸੇ ਦਾ ਹੱਕ ਮਾਰ ਕੇ, ਕਿਸੇ ਨੂੰ ਠਿੱਬੀ ਲਾ ਕੇ ਜਾਂ ਕਿਸੇ ਗ਼ਲਤ ਸਾਧਨ ਦੀ ਵਰਤੋਂ ਰਾਹੀਂ ਕੀਤੀ ਗਈ ਕਿਸੇ ਵੀ ਪ੍ਰਾਪਤੀ ਨੂੰ ਧੋਖ਼ਾ, ਹੁਸ਼ਿਆਰੀ, ਹੇਰਾ-ਫ਼ੇਰੀ ਜਾਂ ਠੱਗੀ-ਠੋਰੀ ਤਾਂ ਕਿਹਾ ਜਾ ਸਕਦਾ ਹੈ, ਸਫ਼ਲਤਾ ਨਹੀਂ।

ਸਫ਼ਲਤਾ ਇਕ ਪ੍ਰਸੰਗਕ ਧਾਰਨਾ ਹੈ - ਉਦਾਹਰਣ ਵਜੋਂ, ਜਿਸ ਪ੍ਰਾਪਤੀ ਨੂੰ ਇਕ ਵਿਅਕਤੀ ਬਹੁਤ ਵੱਡੀ ਸਫ਼ਲਤਾ ਸਮਝਦਾ ਹੈ, ਦੂਸਰਾ ਵਿਅਕਤੀ ਉਸ ਨੂੰ ਬਿਲਕੁਲ ਹੀ ਨਿਗੂਣੀ ਪ੍ਰਾਪਤੀ ਸਮਝ ਸਕਦਾ ਹੈ। ਇਸੇ ਤਰ੍ਹਾਂ ਜਿਸ ਨੂੰ ਅਸੀਂ ਅੱਜ ਇਕ ਜ਼ਿਕਰਯੋਗ ਸਫ਼ਲਤਾ ਮੰਨ ਰਹੇ ਹਾਂ, ਹੋ ਸਕਦਾ ਹੈ ਉਹੀ ਕੱਲ੍ਹ ਸਾਨੂੰ ਸਧਾਰਣ ਜਾਪਣ ਲੱਗ ਪਵੇ। ਵੈਸੇ ਵੀ ਸਫ਼ਲਤਾ ਦੇ ਮਾਪਕ ਬਦਲਦੇ ਰਹਿੰਦੇ ਹਨ ਅਤੇ ਅਸੀਂ ਕਿਸੇ ਪ੍ਰਾਪਤੀ ਨੂੰ ਕਿੰਨੀ ਕੁ ਵੱਡੀ ਪ੍ਰਾਪਤੀ ਜਾਂ ਸਫ਼ਲਤਾ ਸਮਝਦੇ ਹਾਂ, ਇਹ ਸਾਡੇ ਆਪਣੇ ਸੁਪਨਿਆਂ, ਅਰਮਾਨਾਂ ਅਤੇ ਮਾਨਸਿਕ ਪੱਧਰ 'ਤੇ ਨਿਰਭਰ ਕਰਦਾ ਹੈ। ਵੱਡੀਆਂ ਸਫ਼ਲਤਾਵਾਂ ਉਹੀ ਵਿਅਕਤੀ ਹਾਸਿਲ ਕਰਦੇ ਹਨ ਜੋ ਛੋਟੀਆਂ ਸਫ਼ਲਤਾਵਾਂ ਨਾਲ ਸੰਤੁਸ਼ਟ ਹੋਣ ਦੀ ਬਜਾਇ, ਉਨ੍ਹਾਂ ਨੂੰ ਵੱਡੀਆਂ ਸਫ਼ਲਤਾਵਾਂ ਵੱਲ ਵਧਦੇ ਕਦਮ ਸਮਝਦੇ ਹਨ। ਇਸ ਤੋਂ ਇਲਾਵਾ ਜਿੰਨੀ ਵੱਡੀ ਸਫ਼ਲਤਾ ਤੁਸੀਂ ਚਾਹੁੰਦੇ ਹੋ, ਤੁਹਾਨੂੰ ਉਨੀਆਂ ਹੀ ਵੱਡੀਆਂ ਚੁਣੌਤੀਆਂ ਲਈ ਤਿਆਰ ਰਹਿਣਾ ਚਾਹੀਦਾ ਹੈ, ਕਿਉਂਕਿ ਵੱਡੀਆਂ ਚੁਣੌਤੀਆਂ ਹੀ ਸਾਨੂੰ ਵੱਡੇ ਅਵਸਰ ਪ੍ਰਦਾਨ ਕਰ ਸਕਦੀਆਂ ਹਨ ਅਤੇ ਵੱਡੇ ਅਵਸਰ ਸਾਡੇ ਲਈ ਵੱਡੀਆਂ ਸਫ਼ਲਤਾਵਾਂ ਦਾ ਰਾਹ ਖੋਲ੍ਹਦੇ ਹਨ।

ਅਸਫ਼ਲਤਾ ਦਾ ਡਰ ਸਫ਼ਲਤਾ ਦੇ ਰਾਹ ਦੀ ਸਭ ਤੋਂ ਵੱਡੀ ਰੁਕਾਵਟ ਹੁੰਦਾ ਹੈ। ਇਹ ਡਰ ਅਕਸਰ ਮਨੋਬਲ ਦੀ ਕਮਜ਼ੋਰੀ, ਸਵੈ-ਵਿਸ਼ਵਾਸ ਦੀ ਘਾਟ, ਸਾਧਨਾਂ ਦੀ ਕਮੀ ਦਾ ਅਹਿਸਾਸ, ਕਿਸੇ ਪ੍ਰਕਾਰ ਦੀ ਹੀਣ-ਭਾਵਨਾ ਜਾਂ ਯੋਗ ਪ੍ਰੇਰਕਾਂ ਦੀ ਅਣਹੋਂਦ ਕਾਰਣ ਪੈਦਾ ਹੁੰਦਾ ਅਤੇ ਪਨਪਦਾ ਹੈ। ਕਈ ਵਾਰ ਨਕਾਰਾਤਮਿਕ ਸੋਚ ਵਾਲੇ ਸੰਗੀ-ਸਾਥੀ ਵੀ ਵਿਅਕਤੀ ਨੂੰ ਢਹਿੰਦੀ ਕਲਾ ਵਿਚ ਲੈ ਜਾਂਦੇ ਹਨ। ਅਸਫ਼ਲਤਾਵਾਂ ਨੂੰ ਸਫ਼ਲਤਾਵਾਂ ਦੇ ਸਤੰਭ ਮੰਨਿਆਂ ਜਾਂਦਾ ਹੈ ਕਿਉਂਕਿ ਇਹ ਅਸਫ਼ਲਤਾਵਾਂ ਹੀ ਹੁੰਦੀਆਂ ਹਨ, ਜੋ ਮਨੁੱਖੀ ਮਨ ਨੂੰ ਪਹਿਲਾਂ ਨਾਲੋਂ ਵਧੇਰੇ ਮਜ਼ਬੂਤ, ਹੌਸਲੇ ਨੂੰ ਬੁਲੰਦ ਅਤੇ ਇਰਾਦੇ ਨੂੰ ਦ੍ਰਿੜ੍ਹ ਕਰਕੇ ਉਸ ਨੂੰ ਵਧੇਰੇ ਸਹਿਜ, ਸੁਹਿਰਦ ਅਤੇ ਮਿਹਨਤਕਸ਼ ਬਣਾਉਂਦੀਆਂ ਹਨ। ਇਸ ਲਈ ਅਸਫ਼ਲਤਾਵਾਂ ਤੋਂ ਘਬਰਾਉਣ ਵਾਲੇ ਵਿਅਕਤੀ ਕਦੇ ਵੀ ਸਫ਼ਲਤਾ ਪ੍ਰਾਪਤ ਨਹੀਂ ਕਰ

ਸਕਦੇ। ਇਹ ਇਕ ਅਟੱਲ ਸਚਾਈ ਹੈ ਕਿ ਜਦ ਕੋਈ ਵਿਅਕਤੀ ਮਨ ਵਿਚ ਕੁਝ ਕਰਨ ਜਾਂ ਕੁਝ ਬਣਨ ਦੀ ਠਾਣ ਲੈਂਦਾ ਹੈ ਅਤੇ ਉਸ ਲਈ ਯਤਨ ਆਰੰਭ ਕਰ ਦਿੰਦਾ ਹੈ ਤਾਂ ਅਸਫ਼ਲਤਾ ਦਾ ਡਰ ਆਪਣੇ-ਆਪ ਗ਼ਾਇਬ ਹੋ ਜਾਂਦਾ ਹੈ ਅਤੇ ਉਹ ਸਫ਼ਲਤਾ ਦੇ ਮਾਰਗ 'ਤੇ ਚੱਲ ਪੈਂਦਾ ਹੈ।

ਇੱਥੇ ਥਾਮਸ ਕੋਵੇ ਦੀ ਵਿਸ਼ਵ-ਪ੍ਰਸਿੱਧ ਪੁਸਤਕ 'ਸੈਵਨ ਹੈਬਿਟਸ ਆਫ਼ ਹਾਇਲੀ ਇਫ਼ੈਕਟਿਵ ਪੀਪਲ' ਦਾ ਜ਼ਿਕਰ ਕਰਨਾ ਵੀ ਦਿਲਚਸਪੀ ਤੋਂ ਖ਼ਾਲੀ ਨਹੀਂ ਹੋਵੇਗਾ। ਇਸ ਪੁਸਤਕ ਵਿਚ ਉਹ ਦੁਨੀਆਂ ਦੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਅਰਥਾਤ ਸਫ਼ਲ ਵਿਅਕਤੀਆਂ ਦੀਆਂ ਸੱਤ ਆਦਤਾਂ ਦਾ ਵਰਣਨ ਕਰਦਾ ਹੈ, ਜੋ ਅਸਲ ਵਿਚ ਸਫ਼ਲਤਾ ਦੇ ਹੀ ਸੱਤ ਗੁਰ ਹਨ। ਉਸ ਅਨੁਸਾਰ ਇਨ੍ਹਾਂ ਲੋਕਾਂ ਵਿਚ ਪਹਿਲਾ ਗੁਣ ਪਹਿਲ-ਕਦਮੀਂ ਕਰਨ ਦਾ ਹੁੰਦਾ ਹੈ। ਇਸਦਾ ਭਾਵ ਹੈ ਕਿ ਉਹ ਇਹ ਨਹੀਂ ਦੇਖਦੇ ਕਿ ਕੋਈ ਕੁਝ ਕਰਦਾ ਹੈ ਜਾਂ ਨਹੀਂ ਜਾਂ ਕੋਈ ਕੀ ਕਰ ਰਿਹਾ ਹੈ, ਸਗੋਂ ਉਹ ਇਹ ਦੇਖਦੇ ਹਨ ਕਿ ਉਨ੍ਹਾਂ ਨੇ ਕੀ ਕਰਨਾ ਹੈ। ਉਨ੍ਹਾਂ ਦਾ ਦੂਜਾ ਗੁਣ ਹਰ ਕੰਮ ਨੂੰ ਸੋਚ-ਸਮਝ ਕੇ ਸ਼ੁਰੂ ਕਰਨਾ ਅਤੇ ਫਿਰ ਉਸ ਨੂੰ ਸਿਰੇ ਲਾਉਣਾ ਹੁੰਦਾ ਹੈ। ਉਨ੍ਹਾਂ ਦਾ ਤੀਜਾ ਗੁਣ ਹਰ ਕੰਮ ਦੀ ਤਰਜੀਹ ਨਿਰਧਾਰਿਤ ਕਰਨਾ ਅਤੇ ਚੌਥਾ ਗੁਣ ਸਕਾਰਾਤਮਿਕ ਸੋਚ ਅਪਣਾ ਕੇ 'ਮੈਂ ਜਿੱਤਾਂਗਾ ਅਤੇ ਤੁਹਾਨੂੰ ਜਿਤਾਵਾਂਗਾ' ਵਾਲੀ ਨੀਤੀ ਧਾਰਨ ਕਰਨਾ ਹੁੰਦਾ ਹੈ। ਉਨ੍ਹਾਂ ਦਾ ਪੰਜਵਾਂ ਗੁਣ ਪਹਿਲਾਂ ਦੂਜਿਆਂ ਨੂੰ ਸਮਝਣਾ ਅਤੇ ਫਿਰ ਉਨ੍ਹਾਂ ਨੂੰ ਸਮਝਾਉਣਾ ਹੁੰਦਾ ਹੈ। ਮਿਲ-ਜੁਲ ਕੇ ਕੰਮ ਕਰਨਾ ਅਰਥਾਤ ਸਹਿਯੋਗ ਲੈਣਾ ਅਤੇ ਸਹਿਯੋਗ ਦੇਣਾ ਉਨ੍ਹਾਂ ਦਾ ਛੇਵਾਂ ਗੁਣ ਹੁੰਦਾ ਹੈ। ਉਹ ਆਪਣੇ ਗੁਣਾਂ ਅਤੇ ਹੁਨਰਾਂ ਨੂੰ ਸਮੇਂ ਦੇ ਹਾਣੀ ਬਣਾ ਕੇ ਰੱਖਣ ਲਈ ਇਨ੍ਹਾਂ ਵਿਚ ਲੋੜੀਂਦੇ ਬਦਲਾਵ ਅਤੇ ਸੁਧਾਰ ਕਰਦੇ ਰਹਿੰਦੇ ਹਨ। ਇਹ ਉਨ੍ਹਾਂ ਦਾ ਸੱਤਵਾਂ ਗੁਣ ਅਤੇ ਸਫ਼ਲਤਾ ਦਾ ਸੱਤਵਾਂ ਗੁਰ ਹੁੰਦਾ ਹੈ।

ਅਖ਼ੀਰ ਵਿਚ ਇਹ ਸਮਝ ਲੈਣਾ ਵੀ ਜ਼ਰੂਰੀ ਹੈ ਕਿ ਸਫ਼ਲਤਾ ਦੀ ਦੇਵੀ ਐਵੇਂ ਹੀ ਕਿਸੇ ਵਿਅਕਤੀ ਨੂੰ ਆਪਣੀ ਗੋਦ ਵਿਚ ਨਹੀਂ ਬਿਠਾ ਲੈਂਦੀ। ਇਹ ਤਾਂ ਕੇਵਲ ਉਨ੍ਹਾਂ ਵਿਅਕਤੀਆਂ 'ਤੇ ਹੀ ਦਿਆਲ ਹੁੰਦੀ ਹੈ ਜਿੰਨ੍ਹਾਂ ਨੂੰ ਇਸਦੀ ਤਾਂਘ ਹੁੰਦੀ ਹੈ, ਜੋ ਇਸ ਨੂੰ ਪ੍ਰਾਪਤ ਕਰਨ ਲਈ ਨਿਰੰਤਰ ਯਤਨਸ਼ੀਲ ਰਹਿੰਦੇ ਹਨ ਅਤੇ ਇਸ ਲਈ ਆਪਣਾ ਹਰ ਸੁਖ-ਅਰਾਮ ਤਿਆਗ ਕੇ ਇਸਦੇ ਪਾਤਰ ਬਣਦੇ ਹਨ।



# 13

## ਪੰਜਾਂ ਵਿਚ ਪਰਮੇਸ਼ਰ

ਅੰਕਾਂ ਦੇ ਸੰਸਾਰ ਵਿਚ ਹਰ ਅੰਕ ਦਾ ਆਪਣਾ-ਆਪਣਾ ਮਹੱਤਵ ਅਤੇ ਆਪਣਾ-ਆਪਣਾ ਸਥਾਨ ਹੈ। ਕੋਈ ਵੀ ਅੰਕ ਨਾ ਤਾਂ ਕਿਸੇ ਦੂਜੇ ਅੰਕ ਦਾ ਸਥਾਨ ਲੈ ਸਕਦਾ ਹੈ ਅਤੇ ਨਾ ਹੀ ਕਿਸੇ ਦੂਜੇ ਅੰਕ ਨੂੰ ਆਪਣਾ ਸਥਾਨ ਦੇ ਸਕਦਾ ਹੈ। ਅੰਕਾਂ ਨੂੰ ਮਿਲਾ ਕੇ ਕੋਈ ਵੀ ਸੰਖਿਆ ਬਣਾਈ ਜਾ ਸਕਦੀ ਹੈ ਅਤੇ 'ਕਿੰਨੇ?' ਸ਼ਬਦ ਰਾਹੀਂ ਪੁੱਛੇ ਜਾਣ ਵਾਲੇ ਕਿਸੇ ਵੀ ਸਵਾਲ ਦਾ ਸਹੀ ਜਵਾਬ ਆਮ ਤੌਰ ਤੇ ਕਿਸੇ ਸੰਖਿਆ ਰਾਹੀਂ ਹੀ ਦਿੱਤਾ ਜਾ ਸਕਦਾ ਹੈ। ਭਾਵੇਂ ਕਿਸੇ ਵੀ ਅੰਕ ਜਾਂ ਸੰਖਿਆ ਨੂੰ ਕਿਸੇ ਵੀ ਅਧਾਰ ਤੇ ਸ਼ੁਭ, ਅਸ਼ੁਭ, ਚੰਗਾ ਜਾਂ ਮਾੜਾ ਨਹੀਂ ਕਿਹਾ ਜਾ ਸਕਦਾ ਪਰ ਫਿਰ ਵੀ ਵੱਖ-ਵੱਖ ਦੇਸ਼ਾਂ ਅਤੇ ਸਭਿਆਚਾਰਾਂ ਵਿਚ ਕੁਝ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਜਾਂ ਕੁਝ ਚੰਗੀਆਂ-ਮਾੜੀਆਂ ਘਟਨਾਵਾਂ ਕਾਰਣ ਕੁਝ ਖਾਸ ਅੰਕਾਂ ਨੂੰ ਸ਼ੁਭ ਅਤੇ ਕੁਝ ਹੋਰ ਅੰਕਾਂ ਨੂੰ ਅਸ਼ੁਭ ਮੰਨਿਆਂ ਜਾਂਦਾ ਹੈ। ਇਸ ਨੂੰ ਇਤਫ਼ਾਕ ਹੀ ਮੰਨਿਆਂ ਜਾਵੇ ਜਾਂ ਕੁਝ ਹੋਰ, ਸਾਡੇ ਦੇਸ਼ ਵਿਚ ਅੰਕ 'ਪੰਜ' ਦੀ ਵਿਸ਼ੇਸ਼ ਤੌਰ ਤੇ ਬਹੁਤ ਚੜ੍ਹਾਈ ਰਹੀ ਹੈ ਅਤੇ ਇਸ ਦੀ ਖ਼ੂਬ ਵਰਤੋਂ ਵੀ ਹੋਈ ਹੈ।

ਸਭ ਤੋਂ ਪਹਿਲਾਂ ਜੇ ਅਸੀਂ ਆਪਣੇ ਸਰੀਰ ਤੇ ਝਾਤ ਮਾਰੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਇਹ ਪੰਜ ਤੱਤਾਂ - ਮਿੱਟੀ, ਹਵਾ, ਪਾਣੀ, ਅੱਗ, ਅਕਾਸ਼ - ਤੋਂ ਬਣਿਆਂ ਮੰਨਿਆਂ ਜਾਂਦਾ ਹੈ। ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥-ਗੁਰੂ ਤੇਗ ਬਹਾਦਰ ਜੀ। ਇਤਫ਼ਾਕਵੱਸ, ਚੀਨੀ ਵਿਚਾਰਧਾਰਾ ਅਨੁਸਾਰ ਪੰਜ ਤੱਤਾਂ ਵਿਚ ਲੱਕੜ, ਅੱਗ, ਧਰਤੀ, ਧਾਤਾਂ ਅਤੇ ਪਾਣੀ ਸ਼ਾਮਲ ਕੀਤੇ ਜਾਂਦੇ ਹਨ। ਫਿਰ ਸਾਨੂੰ ਆਪਣੀਆਂ ਪੰਜ ਗਿਆਨ-ਇੰਦਰੀਆਂ - ਅੱਖਾਂ, ਕੰਨ, ਨੱਕ, ਮੂੰਹ ਅਤੇ ਸਪਰਸ਼ - ਬਾਰੇ ਪਤਾ ਚਲਦਾ ਹੈ। ਸਾਡੇ ਹੱਥਾਂ-ਪੈਰਾਂ ਉੱਪਰ ਪੰਜ-ਪੰਜ ਉਂਗਲਾਂ ਹਨ। ਮਨੁੱਖ ਦੇ ਸਭ ਤੋਂ ਵੱਡੇ ਪੰਜ ਅੰਦਰੂਨੀ ਦੁਸ਼ਮਣ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਮੰਨੇਂ ਜਾਂਦੇ ਹਨ। ਇਨ੍ਹਾਂ ਨੂੰ ਸਾੜਨ ਲਈ ਪੰਜ ਅਗਨੀਆਂ-ਜਤੁ, ਸ਼ਾਂਤੀ, ਸੰਤੋਖ, ਵਿਰਾਗ ਅਤੇ ਨਿਮਰਤਾ ਸੁਝਾਈਆਂ ਗਈਆਂ ਹਨ। ਇਸੇ ਤਰ੍ਹਾਂ ਝੂਠ, ਨਿੰਦਾ, ਚੁਗਲੀ, ਪਰਾਈ ਵਸਤੂ ਦਾ ਗ੍ਰਹਿਣ ਅਤੇ ਅਕ੍ਰਿਤਘਣਤਾ ਨੂੰ ਪੰਜ ਸਭ ਤੋਂ ਵੱਡੇ ਕੁਕਰਮ ਮੰਨਿਆਂ ਗਿਆ ਹੈ। ਚੋਰੀ, ਵਿਭਚਾਰ, ਜੂਆ, ਸ਼ਰਾਬਖੋਰੀ ਅਤੇ ਝੂਠ - ਪੰਜ ਪ੍ਰਮੁੱਖ ਐਬ ਮੰਨੇ ਗਏ ਹਨ।

ਅੰਤਰ-ਰਾਸ਼ਟਰੀ ਪੱਧਰ ਦੀ ਗੱਲ ਕਰੀਏ ਤਾਂ ਓਲਿੰਪਕ ਖੇਡਾਂ ਦੇ ਝੰਡੇ ਵਿਚਕਾਰ ਪੰਜ ਬਰਾਬਰ ਅਕਾਰ ਦੇ ਵੱਖ-ਵੱਖ ਰੰਗਾਂ (ਨੀਲਾ, ਪੀਲਾ, ਕਾਲਾ, ਹਰਾ ਅਤੇ ਲਾਲ) ਦੇ ਗੋਲ ਚੱਕਰ ਇਕ-ਦੂਜੇ ਵਿਚ ਦੀ ਲੰਘਦੇ ਜੁੜੇ ਹੋਏ ਹਨ ਜੋ ਵਿਸ਼ਵ ਦੇ ਪੰਜ

ਮਹਾਂਦੀਪਾਂ ਦੀ ਪ੍ਰਤੀਨਿਧਤਾ ਕਰਦੇ ਹਨ। ਅੰਗ੍ਰੇਜ਼ੀ ਵਰਣਮਾਲਾ ਵਿਚ ਪੰਜ ਸਵਰ ਅੱਖਰ ਹਨ। ਕੁਝ ਦੇਸ਼ਾਂ ਅਤੇ ਜਾਤੀਆਂ ਵਿਚ ਪੰਜਕੋਨੇ ਤਾਰੇ ਦੇ ਚਿੰਨ੍ਹ (★) ਵਿਚ ਗੈਬੀ ਸ਼ਕਤੀਆਂ ਮੰਨੀਆਂ ਜਾਂਦੀਆਂ ਹਨ ਅਤੇ ਇਸ ਦੀ ਵਰਤੋਂ ਰਾਖਸ਼-ਰੂਹਾਂ ਅਤੇ ਭੂਤਾਂ-ਪ੍ਰੇਤਾਂ ਨੂੰ ਦੂਰ ਰੱਖਣ ਲਈ ਕੀਤੀ ਜਾਂਦੀ ਹੈ। ਕੁਝ ਲੋਕ ਬਦਰੂਹਾਂ ਅਤੇ ਬੁਰੇ ਪ੍ਰਭਾਵਾਂ ਤੋਂ ਬਚਣ ਲਈ ਆਪਣੇ ਸਿਰ ਤੇ ਪੰਜਭੁਜੀ ਟੋਪੀ ਵੀ ਪਹਿਨਦੇ ਹਨ। ਕਾਲੇ ਗੁਲਾਬ ਦੀਆਂ ਪੰਜ ਪੱਤੀਆਂ ਹੁੰਦੀਆਂ ਹਨ।

ਸਿੱਖ ਧਰਮ ਵਿਚ ਵੀ ਬਹੁਤ ਕੁਝ ਪੰਜ ਦੀ ਗਿਣਤੀ ਵਿਚ ਹੈ ਅਤੇ ਇਸ ਗਿਣਤੀ ਦਾ ਇਕ ਤਰ੍ਹਾਂ ਦਾ ਰਹੱਸਵਾਦੀ ਮਹੱਤਵ ਰਿਹਾ ਹੈ। ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੀ 48ਵੀਂ ਪਉੜੀ ਵਿਚ ਪਹਿਲੇ ਪੰਜ ਗੁਰੂਆਂ ਬਾਰੇ ਲਿਖਦੇ ਹਨ ਕਿ ਉਨ੍ਹਾਂ ਮਹਾਨ ਪੀਰਾਂ ਨੇ ਪੰਜ ਮਾਨਵੀ ਗੁਣਾਂ - ਸੱਚ, ਸੰਤੋਖ, ਦਇਆ, ਧਰਮ ਅਤੇ ਇਲਾਹੀ ਸਿਆਣਪ - ਦੇ ਪਿਆਲੇ ਪੀਤੇ ਸਨ ਅਤੇ ਹੁਣ ਛੇਵਾਂ ਪੀਰ (ਗੁਰੂ ਹਰਗੋਬਿੰਦ ਸਾਹਿਬ) ਤਖਤ ਤੇ ਬਿਰਾਜਮਾਨ ਹੈ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ: ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਪੰਜ ਸਿੰਘਾਂ ਦੀ ਚੋਣ ਨਾਲ ਹੀ ਕੀਤੀ ਸੀ। ਇੰਨ੍ਹਾਂ ਨੂੰ ਗੁਰੂ ਸਾਹਿਬ ਦੇ ਪੰਜ ਪਿਆਰੇ ਕਿਹਾ ਜਾਂਦਾ ਹੈ ਅਤੇ ਇੰਨ੍ਹਾਂ ਦੇ ਨਾਮ ਹਨ: ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ। ਉਨ੍ਹਾਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਸਿੰਘ ਸਜਾਇਆ ਗਿਆ ਅਤੇ ਹਰ ਅੰਮ੍ਰਿਤਧਾਰੀ ਸਿੰਘ ਲਈ ਪੰਜ ਕਕਾਰ - ਕੱਛ, ਕੜਾ, ਕ੍ਰਿਪਾਨ, ਕੇਸ, ਕੰਘਾ- ਪਹਿਨਣੇ ਲਾਜ਼ਮੀ ਕੀਤੇ ਗਏ। ਗੁਰੂ ਸਾਹਿਬ ਨੇ ਆਪਣੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਉਨ੍ਹਾਂ ਦੇ ਹੱਥੋਂ ਖੁਦ ਅੰਮ੍ਰਿਤ ਛਕ ਕੇ 'ਆਪੇ ਗੁਰ ਚੇਲਾ' ਦੀ ਨਵੀਂ ਪਿਰਤ ਪਾਈ। ਕਿਸੇ ਸਿੱਖ ਨੂੰ ਅੰਮ੍ਰਿਤ ਛਕਾਉਣ ਲਈ ਵੀ ਪੰਜ ਸਿੰਘਾਂ ਦੀ ਹੀ ਲੋੜ ਹੁੰਦੀ ਹੈ। ਜਦ ਕਿਸੇ ਗੁਰੂ ਸਾਹਿਬ ਨੇ ਕਿਸੇ ਹੋਰ ਗੁਰੂ ਨੂੰ ਗੁਰਗੱਦੀ ਦਾ ਵਾਰਿਸ ਥਾਪਿਆ ਜਾਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਆਈ ਦੀ ਬਖ਼ਸ਼ਿਸ਼ ਕੀਤੀ ਤਾਂ ਉਸ ਅੱਗੇ ਇਕ ਨਾਰੀਅਲ ਅਤੇ ਪੰਜ ਪੈਸੇ ਰੱਖ ਕੇ ਹੀ ਉਸ ਨੂੰ ਮੱਥਾ ਟੇਕਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਖੁਦ ਵੀ ਪੰਜ ਦੀ ਪਾਵਨਤਾ ਦੀ ਪੁਸ਼ਟੀ ਕੀਤੀ ਹੈ: ਪੰਚਾਂ ਮੇਂ ਨਿਤ ਬਰਤਤ ਮੈਂ ਹੂੰ ਪੰਚ ਮਿਲਨ ਤੋਂ ਪੀਰਾਂ ਪੀਰ।

ਹਰ ਸਿੱਖ ਦੁਆਰਾ ਕੀਤੇ ਜਾਣ ਵਾਲੇ ਨਿੱਤਨੇਮ ਵਿਚ ਪੰਜ ਬਾਣੀਆਂ - ਜਪੁਜੀ ਸਾਹਿਬ, ਜਾਪੁ ਸਾਹਿਬ, ਅਕਾਲ ਉਸਤਤਿ ਦੇ ਦਸ ਸਵੈਯੇ, ਰਹਿਰਾਸ ਅਤੇ ਸੋਹਿਲਾ - ਸ਼ਾਮਲ ਹਨ। ਸਿੱਖਾਂ ਦੇ ਪੰਜ ਤਖਤ - ਸ੍ਰੀ ਅਕਾਲ ਤਖਤ (ਸ੍ਰੀ ਅੰਮ੍ਰਿਤਸਰ), ਤਖਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਆਨੰਦਪੁਰ ਸਾਹਿਬ), ਤਖਤ ਸ੍ਰੀ ਹਰਿਮੰਦਿਰ ਸਾਹਿਬ (ਪਟਨਾ), ਤਖਤ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਅਤੇ ਤਖਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਹਨ। ਜਦ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਨਾਂਦੇੜ ਤੋਂ ਪੰਜਾਬ ਭੇਜਿਆ ਤਾਂ ਉਨ੍ਹਾਂ ਨੇ ਉਸ ਨੂੰ ਆਪਣੇ ਭੱਥੇ ਵਿਚੋਂ ਪੰਜ ਤੀਰਾਂ ਦੀ ਬਖਸ਼ਿਸ਼ ਕੀਤੀ ਸੀ। ਵੈਸੇ ਜਿਸ ਧਰਤੀ ਤੇ ਸਿੱਖ ਧਰਮ ਪੈਦਾ ਹੋਇਆ ਅਤੇ ਵਧਿਆ-ਫੁੱਲਿਆ, ਉਸ ਧਰਤੀ ਦਾ ਨਾਮ ਹੀ ਪੰਜਾਬ ਅਰਥਾਤ ਪੰਜ ਪਾਣੀਆਂ ਜਾਂ ਪੰਜ

ਦਰਿਆਵਾਂ - ਸਤਲੁਜ, ਬਿਆਸ, ਰਾਵੀ, ਜੇਹਲਮ ਅਤੇ ਚਨਾਬ - ਦੀ ਧਰਤੀ ਸੀ। ਅੰਮ੍ਰਿਤਸਰ ਦੇ ਪ੍ਰਸਿੱਧ ਪੰਜ ਸਰੋਵਰ ਜਾਂ ਪੰਚ ਸਰ ਹਨ: ਅੰਮ੍ਰਿਤਸਰ, ਸੰਤੋਖਸਰ, ਰਾਮਸਰ, ਕੌਲਸਰ ਅਤੇ ਵਿਵੇਕਸਰ। ਖਾਲਸਮਤ ਅਨੁਸਾਰ ਦੀਵਾਨ ਵਿਚ ਵਰਤਾਉਣ ਯੋਗ ਪੰਜ ਪ੍ਰਸ਼ਾਦਿ - ਕੜਾਹ ਪ੍ਰਸ਼ਾਦਿ, ਪਤਾਸੇ, ਗੁੜ, ਫਲ ਅਤੇ ਮਖਾਣੇ (ਲਾਚੀਦਾਣਾ) - ਹਨ। ਗੁਰੂ ਅਰਜਨ ਦੇਵ ਜੀ ਦਾ ਬਚਨ ਹੈ: ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥ ਇਸ ਦਾ ਭਾਵ ਹੈ ਕਿ ਮਨੁੱਖ ਨੇ ਆਤਮਕ ਗਿਆਨ ਰਾਹੀਂ ਆਪਣੇ ਸਰੀਰ ਨਗਰ ਵਿਚ ਸਤ, ਸੰਤੋਖ, ਦਇਆ, ਧਰਮ, ਧੀਰਜ - ਇਹ ਪੰਜੇ ਪ੍ਰਫੁੱਲਤ ਕਰ ਲਏ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਨਰਾਜ਼ ਕਰ ਲਿਆ। ਇਸ ਤਰ੍ਹਾਂ ਪਹਿਲੇ ਪੰਜਾਂ ਨੂੰ ਆਪਣੇ ਸਰੀਰ ਨਗਰ ਵਿਚ ਵਸਾ ਲਿਆ ਅਤੇ ਦੂਜੇ ਪੰਜਾਂ ਨੂੰ ਇਸ ਵਿਚੋਂ ਬਾਹਰ ਕੱਢ ਦਿੱਤਾ।

ਹਿੰਦੂ ਮਤ ਅਨੁਸਾਰ ਪੰਜ ਜਾਂ ਪੰਚ ਦੇਵ - ਸੂਰਜ, ਗਣੇਸ਼, ਦੁਰਗਾ, ਰੁਦਰ ਅਤੇ ਵਿਸ਼ਨੂੰ ਹਨ। ਪੁਰਾਤਨਤਾ, ਅਕਾਰ ਅਤੇ ਵਿਚਾਰ ਪੱਖੋਂ ਅਤੇ ਅਤਿ ਮਹਾਨ ਮੰਨੀ ਜਾਣ ਵਾਲੀ ਵਿਸ਼ਵ ਪ੍ਰਸਿੱਧ ਰਚਨਾ 'ਮਹਾਂਭਾਰਤ' ਵਿਚ ਨੇਕੀ ਅਤੇ ਅੱਛਾਈ ਦੇ ਪੱਖ ਦੀ ਪ੍ਰਤੀਨਿਧਤਾ ਕਰਨ ਵਾਲੇ ਪਾਂਡਵਾਂ ਦੀ ਗਿਣਤੀ ਵੀ ਪੰਜ ਹੀ ਸੀ। ਪੰਜ ਸ਼ੁਭ ਗੁਣ - ਸੱਚ, ਸੰਤੋਖ, ਦਇਆ, ਧਰਮ ਅਤੇ ਅਰਥ - ਮੰਨੇ ਗਏ ਹਨ। ਆਤਮਹੱਤਿਆ, ਸ਼ਰਾਬਖੋਰੀ, ਚੋਰੀ, ਵਿਭਚਾਰ ਅਤੇ ਅਕ੍ਰਿਤਘਣਤਾ - ਪੰਜ ਮਹਾਂ ਪਾਪ ਮੰਨੇਂ ਗਏ ਹਨ। ਪੰਜ ਜਲ ਜੋ ਅਸੀਂ ਪੀਂਦੇ ਹਾਂ, ਉਹ ਹਨ - ਖੂਹ, ਨਦੀ, ਤਾਲ, ਵਰਖਾ ਅਤੇ ਸਮੁੰਦਰ ਦਾ ਜਲ। ਵਿਦਵਾਨਾਂ ਨੇ ਸਾਡੇ ਭੋਜਨ ਦੀਆਂ ਵੀ ਪੰਜ ਕਿਸਮਾਂ ਕੀਤੀਆਂ ਹਨ: ਦੰਦਾਂ-ਜਾੜ੍ਹਾਂ ਦੀ ਸਹਾਇਤਾ ਨਾਲ ਖਾਣ ਵਾਲੇ, ਕੇਵਲ ਜਾੜ੍ਹਾਂ ਦੀ ਸਹਾਇਤਾ ਨਾਲ ਖਾਣ ਵਾਲੇ, ਜੀਭ ਨਾਲ ਚੱਟਣ ਵਾਲੇ, ਪੀਣ ਵਾਲੇ ਅਤੇ ਚੂਸਣ ਵਾਲੇ। ਸਾਡੇ ਪੰਜ ਪਿਤਾ ਹਨ - ਜਨਮਦਾਤਾ ਬਾਪ, ਸਹੁਰਾ, ਰਾਜਾ, ਵਿੱਦਿਆ ਦੇਣ ਵਾਲਾ ਅਤੇ ਪਾਲਣ ਵਾਲਾ। ਪੰਜ ਪੁੱਤਰਾਂ ਵਿਚ ਬੇਟਾ, ਚੇਲਾ, ਜਵਾਈ, ਮਤਵੰਨਾ ਅਤੇ ਸੇਵਕ ਸ਼ਾਮਲ ਕੀਤੇ ਜਾਂਦੇ ਹਨ। ਪੰਚ ਸਨਾਨ ਜਾਂ ਪੰਜ ਇਸ਼ਨਾਨ ਵਿਚ ਨਿਮਨ ਇਸ਼ਨਾਨ ਸ਼ਾਮਲ ਹਨ: ਆਗਨੇਯ (ਭਸਮ ਨਾਲ ਸਰੀਰ ਦੀ ਸ਼ੁੱਧੀ), ਵਾਰੁਨ (ਜਲ ਨਾਲ ਸਫਾਈ), ਬ੍ਰਹਮ (ਵੇਦ ਮੰਤਰਾਂ ਨਾਲ ਪਵਿੱਤਰਤਾ), ਵਾਯਵਯ (ਪੌਣ ਨਾਲ ਸ਼ੁੱਧੀ) ਅਤੇ ਦਿਵਯ (ਮੀਂਹ ਪੈਂਦੇ ਧੁੱਪ ਵਿਚ ਇਸ਼ਨਾਨ)। ਵੈਸੇ ਪੰਜ ਇਸ਼ਨਾਨਾ ਦੋਨੋਂ ਹੱਥ, ਦੋਨੋਂ ਪੈਰ ਅਤੇ ਮੂੰਹ ਧੋਣ ਨੂੰ ਵੀ ਕਿਹਾ ਜਾਂਦਾ ਹੈ। ਪੰਜ ਰਤਨਾਂ ਵਿਚ ਸੋਨਾ, ਨੀਲਮ, ਹੀਰਾ, ਲਾਲ ਅਤੇ ਮੋਤੀ ਸ਼ਾਮਲ ਕੀਤੇ ਜਾਂਦੇ ਹਨ। ਹਿੰਦੂਮਤ ਅਨੁਸਾਰ ਮੋਏ ਦੇ ਮੂੰਹ ਵਿਚ ਪਾਉਣ ਵਾਲੇ ਪੰਜ ਰਤਨ ਸੋਨਾ, ਚਾਂਦੀ, ਤਾਂਬਾਂ, ਮੋਤੀ ਅਤੇ ਮੂੰਗਾ ਹਨ। ਪੰਜ ਸਾਜਾਂ ਵਿਚ ਤਾਰ ਵਾਲੇ ਸਾਜ, ਚੰਮ ਨਾਲ ਮੜ੍ਹੇ ਹੋਏ ਸਾਜ, ਧਾਤ ਦੇ ਸਾਜ, ਘੜਾ ਰੂਪੀ ਸਾਜ ਅਤੇ ਫੂਕ ਨਾਲ ਵੱਜਣ ਵਾਲੇ ਸਾਜ ਸ਼ਾਮਲ ਕੀਤੇ ਜਾਂਦੇ ਹਨ। ਬਹੁਤ ਸਾਰੇ ਸੰਗੀਤਕ ਸਾਜ ਜਿਵੇਂ ਕਿ ਗਿਟਾਰ, ਵਾਇਲਨ ਅਤੇ ਸੈਲੋ ਆਦਿ ਵੀ ਪੰਜਤਾਰੇ ਹੁੰਦੇ ਹਨ।

ਇਸਲਾਮੀ ਸ਼ਰੀਅਤ ਅਨੁਸਾਰ ਹਰ ਮੁਲਮਾਨ ਲਈ ਪੰਜ ਕਾਰਜ ਜ਼ਰੂਰੀ ਹਨ: ਕਲਮਾ, ਨਮਾਜ਼, ਰੋਜ਼ੇ, ਜ਼ਕਾਤ (ਦਾਨ) ਅਤੇ ਹੱਜ। ਉਨ੍ਹਾਂ ਲਈ ਦਿਨ ਵਿਚ ਪੰਜ ਵਾਰ (ਜੁਮੇ ਵਾਲੇ ਦਿਨ ਛੇ ਵਾਰ) ਨਮਾਜ਼ ਪੜ੍ਹਨੀ ਅਰਥਾਤ ਅੱਲਾ ਨੂੰ ਪ੍ਰਾਰਥਨਾ ਕਰਨੀ

ਲਾਜ਼ਮੀ ਦੱਸੀ ਗਈ ਹੈ। ਇਹ ਪੰਜ ਨਮਾਜ਼ਾਂ ਹਨ: ਨਿਮਾਜ਼ -ਏ-ਸੁਬਾਹ, ਨਿਮਾਜ਼-ਏ-ਪੇਸ਼ੀਨ(ਦੁਪਹਿਰ), ਨਿਮਾਜ਼-ਏ-ਦੀਗਰ(ਬਾਅਦ ਦੁਪਹਿਰ), ਨਿਮਾਜ਼-ਏ-ਸ਼ਾਮ ਅਤੇ ਨਿਮਾਜ਼-ਏ-ਖੁਫਤਨ(ਰਾਤ - ਅੱਧੀ ਰਾਤ ਤੋਂ ਪਹਿਲਾਂ)। ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜ ਉਤਮ ਨਿਮਾਜ਼ਾਂ ਇਹ ਸੁਝਾਈਆਂ: ਸਚੁ, ਹਲਾਲ, ਖੈਰਾਤ, ਸਾਫ ਨੀਅਤ ਅਤੇ ਖੁਦਾ ਦੀ ਸਿਫਤ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ:-

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀਂ ਸਿਫਤਿ ਸੁਨਾਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 141)

ਹਰ ਖਿੱਤੇ ਅਤੇ ਖੇਤਰ ਵਿਚ ਹੀ ਪੰਜ ਦੀ ਗਿਣਤੀ ਦੀ ਇੰਨੀ ਵਿਆਪਕ ਵਰਤੋਂ ਦਾ ਇਕ ਕਾਰਣ ਤਾਂ ਇਹ ਲਗਦਾ ਹੈ ਕਿ ਇਹ ਗਿਣਤੀ ਨਾ ਤਾਂ ਬਹੁਤ ਛੋਟੀ ਹੈ ਅਤੇ ਨਾ ਹੀ ਬਹੁਤ ਵੱਡੀ। ਪੰਜ ਬੰਦੇ ਮਿਲ ਕੇ ਕਿਸੇ ਮਸਲੇ ਤੇ ਵਿਚਾਰ ਵੀ ਖੁੱਲ੍ਹ ਕੇ ਕਰ ਸਕਦੇ ਹਨ ਅਤੇ ਉਸ ਉੱਪਰ ਫੈਸਲਾ ਵੀ ਪੂਰੀ ਸੂਝ-ਬੂਝ ਨਾਲ ਲੈ ਸਕਦੇ ਹਨ। ਅੰਕ ਜੋਤਿਸ਼ ਅਨੁਸਾਰ ਇਕਹਿਰੇ ਅੰਕਾਂ ਵਿਚੋਂ ਅੰਕ 5 ਨੂੰ ਸਭ ਤੋਂ ਵੱਧ ਭਾਗਸ਼ਾਲੀ, ਸ਼ਕਤੀਸ਼ਾਲੀ, ਗਤੀਸ਼ੀਲ ਅਤੇ ਸ਼ੁਭ ਮੰਨਿਆਂ ਜਾਂਦਾ। ਨਿਰੰਸੰਦੇਹ, ਪੰਜ ਦੀ ਗਿਣਤੀ ਵਾਲਾ ਬਹੁਤ ਕੁਝ ਇਤਫਾਕਨ ਹੀ ਹੈ ਪਰ ਇਕ ਭਾਰਤੀ ਵਿਸ਼ਵਾਸ ਅਨੁਸਾਰ ਇਹ ਗੱਲ ਕੇਵਲ ਵਾਰ-ਵਾਰ ਦਹੁਰਾਈ ਹੀ ਨਹੀਂ ਜਾਂਦੀ ਸਗੋਂ ਮੰਨੀ ਵੀ ਜਾਂਦੀ ਹੈ ਕਿ ਪੰਜਾਂ ਵਿਚ ਪਰਮੇਸ਼ਰ ਦਾ ਵਾਸਾ ਹੁੰਦਾ ਹੈ ਜਿਸ ਕਾਰਣ ਉਹ ਕਦੀ ਵੀ ਗਲਤ ਨਹੀਂ ਹੋ ਸਕਦੇ। ਭਾਈ ਕਾਹਨ ਸਿੰਘ ਨਾਭਾ ਨੇ ਆਪਣੇ ਮਹਾਨ ਕੋਸ਼ ਵਿਚ ਸਿੱਖ ਮਤ ਅਨੁਸਾਰ ਪੰਜਾਂ ਵਿਚ ਪਰਮੇਸ਼ਰ ਵਾਲਾ ਹਵਾਲਾ ਦਿੰਦਿਆਂ ਕਿਹਾ ਹੈ ਕਿ ਜਿਵੇਂ ਬਾਣੀ ਵਿਚ ਗਿਆਨ, ਲੱਕੜ ਵਿਚ ਅਗਨੀ, ਤਾਰ ਵਾਲੇ ਯੰਤਰਾਂ ਵਿਚ ਰਾਗ, ਸਾਧਨਾ ਵਿਚ ਸਿਧੀ, ਸਾਧਾਂ-ਸੰਤਾਂ ਦੀ ਸੰਗਤ ਵਿਚ ਹਰੀ, ਕਾਮ ਵਿਚ ਜੀਵ, ਗਊ ਵਿਚ ਦੁੱਧ, ਦੁੱਧ ਵਿਚ ਘੀ, ਫੁੱਲ ਵਿਚ ਖੁਸ਼ਬੋ ਅਤੇ ਮਹਾਨਦੀ ਵਿਚ ਸੋਨਾ ਮੌਜੂਦ ਹੈ, ਬਿਲਕੁਲ ਉਸੇ ਤਰ੍ਹਾਂ ਪੰਜ ਗੁਰਮੁਖਾਂ ਵਿਚ ਪਰਮੇਸ਼ਰ ਮੌਜੂਦ ਹੁੰਦਾ ਹੈ। ਉਨ੍ਹਾਂ ਦੁਆਰਾ ਅੰਕਿਤ ਸ਼ਬਦਾਂ ਅਨੁਸਾਰ:

ਬਾਨਿ ਮੇਂ ਸ਼ਾਰਦ ਕਾਠ ਹੁਤਾਸ਼ਨ
ਤਾਰ ਕੇ ਯੰਤ੍ਰ ਮੇਂ ਰਾਗ ਕਲੋਲੈਂ,
ਸਾਧਨ ਮਾਹਿ ਜਯੋਂ ਸਿੱਧਿ ਬਸੈ
ਹਰਿ ਸਾਧਨ ਸੰਗਤਿ ਮੇਂ ਨਿਤ ਡੋਲੈਂ,
ਮੈਨ ਮੇ ਜੀਵ ਜਯੋਂ ਧੇਨੁ ਮੇਂ "ਅੰਮ੍ਰਿਤ"
ਤਯੋਂ ਦੂਧਿ ਮੇਂ ਘ੍ਰਿਤ ਪਾਇਯੇ ਛੋਲੈਂ,
ਫੂਲ ਮੇਂ ਗੰਧ ਮਹਾਨਦ ਕੰਚਨ
ਪੰਚਨ ਮੇਂ ਪਰਮੇਸ਼ਰ ਬੋਲੈਂ।



## 14

# ਸਿਕੰਦਰ ਤੋਂ ਸਬਕ

ਸਿਕੰਦਰ ਮਹਾਨ ਵਜੋਂ ਜਾਣਿਆ ਜਾਂਦਾ ਅਤੇ ਵਿਸ਼ਵ-ਜੇਤੂ ਬਣਨ ਦਾ ਨਾ ਕੇਵਲ ਸੁਪਨਾ ਲੈਣ ਵਾਲਾ ਸਗੋਂ ਇਸ ਦਿਸ਼ਾ ਵਿਚ ਕਾਫੀ ਲੰਮੀਆਂ ਪੁਲਾਂਘਾਂ ਵੀ ਪੁੱਟ ਲੈਣ ਵਾਲਾ ਬਾਦਸ਼ਾਹ ਸਿਕੰਦਰ ਮੂਲ ਰੂਪ ਵਿਚ ਇਕ ਯੂਨਾਨੀ ਸੀ। ਉਸ ਦਾ ਜਨਮ ਮੈਕਡੋਨੀਆ ਨਗਰ ਦੇ ਰਾਜਾ ਫਿਲਿਪ ਦੂਜੇ ਅਤੇ ਰਾਣੀ ਓਲੰਪਿਆ ਦੇ ਘਰ 356 ਬੀ.ਸੀ. ਵਿਚ ਹੋਇਆ। ਆਪਣੇ ਪਿਤਾ ਦੀ ਮੌਤ ਤੋਂ ਬਾਅਦ ਉਹ ਮੈਕਡੋਨੀਆਈ ਸੈਨਾ ਦੀ ਹਿਮਾਇਤ ਹਾਸਲ ਕਰਕੇ ਕਾਫੀ ਲੰਮੀ-ਚੌੜੀ ਸਲਤਨਤ ਦਾ ਰਾਜਾ ਅਤੇ ਆਗੂ ਬਣਿਆਂ। ਇਸ ਉਪਰੰਤ ਉਸ ਨੇ ਭਾਰਤ ਦੇ ਕੁਝ ਹਿੱਸੇ ਸਮੇਤ ਬਹੁਤ ਸਾਰੇ ਮੁਲਕਾਂ ਨੂੰ ਸਰ ਕੀਤਾ। ਇਕ ਸਫਲ ਜਰਨੈਲ ਅਤੇ ਸ਼ਕਤੀਸ਼ਾਲੀ ਸ਼ਾਸਕ ਹੋਣ ਤੋਂ ਇਲਾਵਾ, ਉਸ ਦੀ ਸਿਆਣਪ ਬਾਰੇ ਵੀ ਬਹੁਤ ਸਾਰੀਆਂ ਕਹਾਣੀਆਂ ਪ੍ਰਚਲਿਤ ਹਨ। ਇੰਨ੍ਹਾਂ ਵਿਚੋਂ ਕੁਝ ਦੇ ਤਾਂ ਇਤਿਹਾਸਿਕ ਪ੍ਰਮਾਣ ਵੀ ਮਿਲਦੇ ਹਨ ਜਦਕਿ ਬਹੁਤੀਆਂ ਦੰਦ-ਕਥਾਵਾਂ ਹੀ ਲਗਦੀਆਂ ਹਨ। ਕੁਝ ਵੀ ਹੋਵੇ, ਇੰਨ੍ਹਾਂ ਕਹਾਣੀਆਂ ਤੋਂ ਸਿੱਖਣ ਨੂੰ ਬਹੁਤ ਕੁਝ ਮਿਲਦਾ ਹੈ।

ਸਿਕੰਦਰ ਮਹਾਨ ਯੂਨਾਨੀ ਦਾਰਸ਼ਨਿਕ ਪਲੈਟੋ ਦੇ ਚੇਲੇ ਅਤੇ ਸੁਕਰਾਤ ਦੇ ਪੜਚੇਲੇ, ਅਰਸਤੂ ਦਾ ਸ਼ਿਸ਼ ਸੀ। ਹਰ ਸੂਝਵਾਨ ਵਿਅਕਤੀ ਵਾਂਗ ਉਹ ਵੀ ਆਪਣੇ ਗੁਰੂ ਦਾ ਬਹੁਤ ਸਤਿਕਾਰ ਕਰਦਾ ਸੀ ਅਤੇ ਹਰ ਮਸਲੇ ਤੇ ਨਾ ਕੇਵਲ ਉਸਦੀ ਸਲਾਹ ਲੈਂਦਾ ਸੀ ਸਗੋਂ ਉਸ ਤੇ ਅਮਲ ਕਰਨ ਦੀ ਵੀ ਪੂਰੀ ਕੋਸ਼ਿਸ਼ ਕਰਦਾ ਸੀ। ਕਿਹਾ ਜਾਂਦਾ ਹੈ ਕਿ ਇਕ ਵਾਰ ਗੁਰੂ-ਚੇਲਾ, ਦੋਨੋਂ ਕਿਧਰੇ ਜਾ ਰਹੇ ਸਨ। ਰਾਹ ਵਿਚ ਇਕ ਨਦੀ ਆ ਗਈ ਜਿਸ ਨੂੰ ਪਾਰ ਕਰਨਾ ਉਨ੍ਹਾਂ ਲਈ ਜਰੂਰੀ ਸੀ। ਅਰਸਤੂ ਨੇ ਸਿਕੰਦਰ ਨੂੰ ਕਿਹਾ ਕਿ ਰਾਜੇ ਦਾ ਜੀਵਨ ਬਹੁਤ ਕੀਮਤੀ ਹੁੰਦਾ ਹੈ ਅਤੇ ਸਲਾਹ ਦਿੱਤੀ ਕਿ ਉਹ ਨਦੀ ਦੇ ਕਿਨਾਰੇ ਤੇ ਹੀ ਰੁਕ ਜਾਵੇ ਅਤੇ ਪਹਿਲਾਂ ਉਹ ਖੁਦ ਨਦੀ ਨੂੰ ਪਾਰ ਕਰੇਗਾ। ਜੇਕਰ ਉਹ ਨਦੀ ਪਾਰ ਕਰ ਜਾਂਦਾ ਹੈ ਤਾਂ ਸਿਕੰਦਰ ਵੀ ਉਸ ਦੇ ਪਿੱਛੇ ਹੀ ਆ ਸਕਦਾ ਹੈ ਪਰ ਜੇਕਰ ਪਾਣੀ ਡੂੰਘਾ ਹੋਣ ਕਾਰਣ ਉਹ ਪਾਣੀ ਵਿਚ ਰੁੜ੍ਹ ਜਾਂਦਾ ਹੈ ਤਾਂ ਸਿਕੰਦਰ ਨੂੰ ਨਦੀ ਪਾਰ ਕਰਨ ਦਾ ਖਤਰਾ ਮੁੱਲ ਨਹੀਂ ਲੈਣਾ ਚਾਹੀਦਾ ਅਤੇ ਸੁਰੱਖਿਅਤ ਵਾਪਸ ਚਲੇ ਜਾਣਾ ਚਾਹੀਦਾ ਹੈ। ਪਰ ਸਿਕੰਦਰ ਕਹਿਣ ਲੱਗਾ, "ਗੁਰੂ ਜੀ, ਤੁਹਾਡਾ ਜੀਵਨ ਮੇਰੇ ਨਾਲੋਂ ਕਿਤੇ ਵੱਧ ਕੀਮਤੀ ਹੈ; ਤੁਸੀਂ ਸਹਿਜੇ ਹੀ ਮੇਰੇ ਵਰਗੇ ਵੀਹ ਸਿਕੰਦਰ ਪੈਦਾ ਕਰ ਸਕਦੇ ਹੋ ਜਦਕਿ ਮੇਰੇ ਵਰਗੇ ਵੀਹ ਸਿਕੰਦਰ ਮਿਲ ਕੇ ਵੀ ਤੁਹਾਡੇ ਵਰਗਾ ਇਕ ਗੁਰੂ ਪੈਦਾ ਨਹੀਂ ਕਰ ਸਕਦੇ।" ਇਹ ਕਹਿੰਦਿਆਂ ਸਿਕੰਦਰ ਨਦੀ ਵਿਚ ਵੜ ਗਿਆ ਅਤੇ ਦੋਨੋਂ ਹੀ ਨਦੀ ਨੂੰ ਪਾਰ ਕਰ

ਗਏ। ਇੰਨਾ ਸਤਿਕਾਰ ਸੀ ਸਿਕੰਦਰ ਦੇ ਮਨ ਵਿਚ ਆਪਣੇ ਗੁਰੂ ਦਾ!

ਇਕ ਵਾਰ ਇਕ ਔਰਤ ਸਿਕੰਦਰ ਨੂੰ ਆਪਣੇ ਮੋਹ-ਜਾਲ ਵਿਚ ਫਸਾ ਕੇ ਆਪਣੇ ਹੁਸਨ ਦਾ ਦੀਵਾਨਾ ਬਣਾਉਣਾ ਸ਼ੁਰੂ ਕਰ ਦਿੰਦੀ ਹੈ। ਗੁਰੂ ਅਰਸਤੂ ਸਿਕੰਦਰ ਨੂੰ ਸਮਝਾਉਂਦਾ ਹੈ ਕਿ ਜੇਕਰ ਉਹ ਆਪਣੇ ਦੁਆਰਾ ਸਿਰਜੇ ਗਏ ਸੁਪਨਿਆਂ ਨੂੰ ਸਾਕਾਰ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਹਰ ਹਾਲ ਉਸ ਔਰਤ ਤੋਂ ਪਿੱਛਾ ਛੁਡਾਉਣਾ ਪਵੇਗਾ ਕਿਉਂਕਿ ਕਿਸੇ ਵੀ ਵੱਡੀ ਮੰਜ਼ਿਲ ਨੂੰ ਸਰ ਕਰਨ ਲਈ ਛੋਟੀਆਂ-ਮੋਟੀਆਂ ਖੁਸ਼ੀਆਂ, ਸਰੀਰਕ ਸਹੂਲਤਾਂ ਅਤੇ ਮੌਜ-ਮਸਤੀਆਂ ਕੁਰਬਾਨ ਕਰਨੀਆਂ ਹੀ ਪੈਂਦੀਆਂ ਹਨ। ਆਪਣੇ ਗੁਰੂ ਦੀ ਸਿੱਖਿਆ ਤੇ ਅਮਲ ਕਰਦਿਆਂ ਉਸ ਨੇ ਔਰਤ ਤੋਂ ਪਿੱਛਾ ਛੁਡਾਉਣ ਦੀ ਕੋਸ਼ਿਸ਼ ਕੀਤੀ। ਔਰਤ ਨੇ ਇਸ ਨੂੰ ਆਪਣਾ ਅਪਮਾਨ ਸਮਝਦਿਆਂ ਸਿਕੰਦਰ ਨੂੰ ਚੈਲੈਂਜ ਕੀਤਾ ਕਿ ਉਹ ਉਸਦੇ ਗੁਰੂ ਨੂੰ, ਜੋ ਉਸ ਨੂੰ ਇਸ ਰਾਹ ਚੱਲਣ ਤੋਂ ਵਰਜ ਰਿਹਾ ਹੈ, ਆਪਣੇ ਜਾਲ਼ ਵਿਚ ਫਸਾ ਕੇ ਦਿਖਾਵੇਗੀ। ਹੁਣ ਔਰਤ ਨੇ ਆਪਣੇ ਹੁਸਨ ਦਾ ਸਾਰਾ ਜਾਦੂ ਗੁਰੂ ਅਰਸਤੂ ਤੇ ਚਲਾਉਣਾ ਸ਼ੁਰੂ ਕੀਤਾ। ਗੁਰੂ ਜੀ ਸਭ ਕੁਝ ਸਮਝਦੇ ਸਨ। ਜਦ ਉਨ੍ਹਾਂ ਨੇ ਔਰਤ ਨੂੰ ਪੁੱਛਿਆ ਕਿ ਉਹ ਉਸ ਤੋਂ ਕੀ ਚਾਹੁੰਦੀ ਹੈ ਤਾਂ ਔਰਤ ਨੇ ਜਵਾਬ ਦਿੱਤਾ ਕਿ ਜੇਕਰ ਉਹ ਘੋੜਾ ਬਣ ਕੇ ਉਸ ਨੂੰ ਆਪਣੀ ਪਿੱਠ ਤੇ ਬਿਠਾ ਲਵੇ ਅਤੇ ਉਸਦੀ ਤਾੜੀ ਦੇ ਤਾਲ ਤੇ ਆਪਣੇ ਕਮਰੇ ਵਿੱਚ ਸੱਤ ਗੇੜੇ ਕੱਢ ਦੇਵੇ ਤਾਂ ਉਹ ਉਸਦੀ ਹਰ ਇੱਛਾ ਪੂਰੀ ਕਰਨ ਨੂੰ ਤਿਆਰ ਹੋਵੇਗੀ। ਗੁਰੂ ਅਰਸਤੂ ਅਗਲੇ ਦਿਨ ਅਜਿਹਾ ਕਰਨ ਲਈ ਸਹਿਮਤ ਹੋ ਗਿਆ ਤੇ ਔਰਤ ਨੇ ਸਿਕੰਦਰ ਨੂੰ ਕਿਹਾ ਕਿ ਜਦ ਉਹ ਨਾਲ ਦੇ ਕਮਰੇ ਵਿਚੋਂ ਤਾੜੀ ਦੀ ਅਵਾਜ ਸੁਣੇਂ ਤਾਂ ਉਹ ਉਸ ਕਮਰੇ ਵਿੱਚ ਆ ਕੇ ਆਪਣੇ ਗੁਰੂ ਦਾ ਹਾਲ ਦੇਖ ਲਵੇ।

ਅਗਲੇ ਦਿਨ ਦੱਸੇ ਹੋਏ ਸਮੇਂ ਮੁਤਾਬਿਕ ਗੁਰੂ ਅਰਸਤੂ ਆਪਣੇ ਕਮਰੇ ਵਿੱਚ ਘੋੜਾ ਬਣ ਗਿਆ ਅਤੇ ਉਹ ਔਰਤ ਉਸ ਦੀ ਪਿੱਠ ਤੇ ਸਵਾਰ ਹੋ ਕੇ ਜ਼ੋਰ ਨਾਲ ਤਾੜੀ ਮਾਰਨ ਲੱਗੀ। ਤਾੜੀ ਦੀ ਅਵਾਜ਼ ਸੁਣ ਕੇ ਸਿਕੰਦਰ ਅੰਦਰ ਲੰਘ ਆਇਆ ਅਤੇ ਆਪਣੇ ਗੁਰੂ ਨੂੰ ਇਸ ਦਸ਼ਾ ਵਿੱਚ ਦੇਖ ਕੇ ਹੈਰਾਨੀ ਨਾਲ ਪੁੱਛਣ ਲੱਗਾ, "ਗੁਰੂ ਜੀ, ਇਹ ਕੀ? ਤੁਸੀਂ ਮੈਨੂੰ ਤਾਂ ਇਸ ਰਾਹ ਪੈਣ ਤੋਂ ਵਰਜਦੇ ਸੀ ਪਰ ਹੁਣ ਤੁਸੀਂ ਖੁਦ ਇਸ ਰਾਹ ਕਿਉਂ ਪਏ ਹੋ?" ਗੁਰੂ ਅਰਸਤੂ ਨੇ ਜਵਾਬ ਦਿੱਤਾ, "ਇਹ ਨਾਟਕ ਵੀ ਮੈਂ ਤੈਨੂੰ ਸਬਕ ਸਿਖਾਉਣ ਲਈ ਹੀ ਕੀਤਾ ਸੀ। ਜੇਕਰ ਮੇਰੇ ਵਰਗਾ ਆਪਣੇ ਆਪ ਨੂੰ ਇੰਨਾ ਸਿਆਣਾ ਸਮਝਣ ਵਾਲਾ ਅਤੇ ਇੰਨੀ ਉਮਰ ਹੰਢਾ ਲੈਣ ਵਾਲਾ ਕੋਈ ਵਿਅਕਤੀ ਵੀ ਇਸ ਔਰਤ ਦੁਆਰਾ ਕੁਰਾਹੇ ਪਾਇਆ ਜਾ ਸਕਦਾ ਹੈ ਤਾਂ ਤੇਰੇ ਵਰਗੇ ਨੌਜਵਾਨ ਨੂੰ ਰਾਹੋਂ ਭਟਕਾਉਣਾ ਤਾਂ ਬਹੁਤ ਹੀ ਸੁਖਾਲਾ ਹੈ।" ਸਿਕੰਦਰ ਨੂੰ ਸਾਰੀ ਗੱਲ ਸਮਝ ਵਿੱਚ ਆ ਗਈ ਅਤੇ ਉਸਨੇ ਆਪਣੇ ਗੁਰੂ ਦੇ ਸ਼ਬਦਾਂ ਤੇ ਪੂਰਨ ਅਮਲ ਕਰਨ ਦਾ ਵਚਨ ਦਿੱਤਾ। ਇਹ ਕਹਾਣੀ ਮੇਰੇ ਆਪਣੇ ਸਕੂਲੀ ਜੀਵਨ ਦੌਰਾਨ ਦੇਖੇ ਗਏ ਇੱਕ ਨਾਟਕ ਉੱਪਰ ਅਧਾਰਿਤ ਹੈ।

ਸਿਕੰਦਰ ਅਤੇ ਪੋਰਸ ਦਰਮਿਆਨ ਹੋਈ ਲੜਾਈ ਬਾਰੇ ਤਾਂ ਅਸੀਂ ਸਭ ਨੇ

ਆਪਣੀਆਂ ਇਤਿਹਾਸ ਦੀਆਂ ਪੁਸਤਕਾਂ ਵਿਚ ਪੜ੍ਹਿਆ ਹੀ ਹੈ। ਪੇਸ਼ਾਵਰ ਅਤੇ ਤਕਸ਼ਿਲਾ ਆਦਿ ਰਿਆਸਤਾਂ ਨੂੰ ਫਤਹਿ ਕਰਨ ਉਪਰੰਤ ਸਿਕੰਦਰ ਦਾ ਟਾਕਰਾ ਪੰਜਾਬ ਦੇ ਇਕ ਅਤਿ ਸ਼ਕਤੀਸ਼ਾਲੀ, ਬਹਾਦਰ ਅਤੇ ਅਣਖੀ ਰਾਜੇ ਪੋਰਸ ਨਾਲ ਹੋਇਆ। ਇਹ ਲੜਾਈ ਸੰਨ 326 ਬੀ.ਸੀ. ਵਿੱਚ ਜਿਹਲਮ ਦਰਿਆ ਦੇ ਕਿਨਾਰੇ ਤੇ ਹੋਈ ਅਤੇ ਇਹ ਲੜਾਈ ਇੰਨੀ ਭਿਆਨਕ ਸੀ ਕਿ ਇਕ ਵਾਰ ਤਾਂ ਸਿਕੰਦਰ ਨੂੰ ਆਪਣੀ ਹਾਰ ਵੀ ਯਕੀਨੀ ਲੱਗਣ ਲੱਗ ਪਈ ਤੇ ਉਸ ਨੂੰ ਸਮਝੌਤੇ ਦੀ ਪੇਸ਼ਕਸ਼ ਕਰਨੀ ਪਈ। ਕੁਝ ਇਤਿਹਾਸਕਾਰਾਂ ਅਨੁਸਾਰ ਇਸ ਲੜਾਈ ਦਾ ਅੰਤ ਸਮਝੌਤੇ ਨਾਲ ਹੀ ਹੋਇਆ ਸੀ ਪਰ ਕੁਝ ਇਤਿਹਾਸਕਾਰਾਂ ਦਾ ਮੰਨਣਾ ਹੈ ਕਿ ਅੰਤ ਵਿਚ ਸਿਕੰਦਰ ਦੀ ਸੈਨਾ ਨੇ ਪੋਰਸ ਦੀ ਸੈਨਾ ਨੂੰ ਹਰਾ ਦਿੱਤਾ ਸੀ। ਪ੍ਰਚਲਿਤ ਕਹਾਣੀ ਅਨੁਸਾਰ ਜਦ ਹਾਰੇ ਹੋਏ ਪੋਰਸ ਨੂੰ ਸਿਕੰਦਰ ਅੱਗੇ ਪੇਸ਼ ਕੀਤਾ ਗਿਆ ਤਾਂ ਸਿਕੰਦਰ ਨੇ ਉਸ ਨੂੰ ਪੁੱਛਿਆ, "ਤੇਰੇ ਨਾਲ ਕੀ ਸਲੂਕ ਕੀਤਾ ਜਾਵੇ?" ਪੋਰਸ ਨੇ ਝੱਟ ਜਵਾਬ ਦਿੱਤਾ, "ਮੇਰੇ ਨਾਲ ਉਹੀ ਸਲੂਕ ਕੀਤਾ ਜਾਵੇ ਜੋ ਇਕ ਰਾਜੇ ਨੂੰ ਦੂਜੇ ਰਾਜੇ ਨਾਲ ਕਰਨਾ ਚਾਹੀਦਾ ਹੈ।" ਉਸਦੇ ਇਸ ਦਲੇਰਾਨਾ ਅਤੇ ਚੜ੍ਹਦੀ ਕਲਾ ਵਾਲੇ ਜਵਾਬ ਨੂੰ ਸੁਣ ਕੇ ਸਿਕੰਦਰ ਇੰਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਪੋਰਸ ਨੂੰ ਰਿਹਾ ਵੀ ਕਰ ਦਿੱਤਾ ਅਤੇ ਉਸ ਤੋਂ ਜਿੱਤੇ ਹੋਏ ਇਲਾਕੇ ਵੀ ਉਸ ਨੂੰ ਵਾਪਸ ਕਰ ਦਿੱਤੇ। ਇਹ ਸੀ ਸਿਕੰਦਰ ਦੀ ਬਾਦਸ਼ਾਹੀ ਸੋਚ, ਦਿਲਦਾਰੀ ਅਤੇ ਨੈਤਿਕ ਸ਼ਕਤੀ ਦੀ ਇਕ ਵਿਲੱਖਣ ਮਿਸਾਲ! ਆਪਣੀ ਸੈਨਿਕ ਸ਼ਕਤੀ ਰਾਹੀਂ ਉਸ ਨੇ ਪੋਰਸ ਨੂੰ ਹਰਾ ਦਿੱਤਾ ਸੀ, ਪਰ ਆਪਣੀ ਦਿਲਦਾਰੀ ਅਤੇ ਨੈਤਿਕ ਸ਼ਕਤੀ ਰਾਹੀਂ ਉਸ ਨੇ ਉਸਨੂੰ ਜਿੱਤ ਲਿਆ ਸੀ। ਇਤਿਹਾਸ ਵਿਚ ਅਜਿਹੀ ਕੋਈ ਹੋਰ ਉਦਾਹਰਣ ਸ਼ਾਇਦ ਹੀ ਮਿਲਦੀ ਹੋਵੇ। ਕਿਸੇ ਨੂੰ ਹਰਾਉਣਾ ਸੌਖਾ ਹੋ ਸਕਦਾ ਹੈ ਪਰ ਕਿਸੇ ਨੂੰ ਜਿੱਤਣਾ ਬਹੁਤ ਔਖਾ ਹੁੰਦਾ ਹੈ।

ਸਿਕੰਦਰ ਆਪਣੇ ਸੈਨਿਕਾਂ ਦਾ ਬਹੁਤ ਧਿਆਨ ਰਖਦਾ ਸੀ ਅਤੇ ਉਨ੍ਹਾਂ ਨੂੰ ਵਧੀਆ ਸੈਨਿਕ ਸਿਖਲਾਈ ਦਿਵਾਉਣ ਦੇ ਨਾਲ-ਨਾਲ, ਉਨ੍ਹਾਂ ਦੀ ਭਲਾਈ ਦਾ ਵੀ ਪੂਰਾ ਖਿਆਲ ਰਖਦਾ ਸੀ। ਇਸ ਦੀ ਇਕ ਉਦਾਹਰਣ ਪੇਸ਼ ਹੈ: ਕਿਹਾ ਜਾਂਦਾ ਹੈ ਕਿ ਪਰਸ਼ੀਆ ਦੀ ਲੜਾਈ ਦੌਰਾਨ ਸਿਕੰਦਰ ਦੀਆਂ ਸੈਨਾਵਾਂ ਨੂੰ ਇਕ 75 ਮੀਲ ਲੰਮਾ ਰੇਗਿਸਤਾਨ ਪਾਰ ਕਰਨਾ ਪਿਆ। ਇਸ ਸਫਰ ਦੌਰਾਨ ਸਿਕੰਦਰ ਦੇ ਸਿਪਾਹੀਆਂ ਦਾ ਪਿਆਸ ਨਾਲ ਬਹੁਤ ਬੁਰਾ ਹਾਲ ਸੀ। ਉਸ ਸਮੇਂ ਇਕ ਸਿਪਾਹੀ ਕਿਤੋਂ ਆਪਣੇ ਸਿਰ ਦੇ ਟੋਪ ਵਿਚ ਸਿਕੰਦਰ ਲਈ ਪਾਣੀ ਭਰ ਲਿਆਇਆ। ਜਦ ਉਸ ਨੇ ਇਹ ਪਾਣੀ ਲਿਆ ਕੇ ਸਿਕੰਦਰ ਨੂੰ ਪੇਸ਼ ਕੀਤਾ ਤਾਂ ਸਿਕੰਦਰ ਨੇ ਇਸ ਨੂੰ ਪੀਣ ਦੀ ਬਜਾਇ ਇਹ ਕਹਿੰਦਿਆਂ ਨੀਚੇ ਡੋਲ੍ਹ ਦਿੱਤਾ ਕਿ ਇਹ ਉੱਚਿਤ ਨਹੀਂ ਹੈ ਕਿ ਮੇਰੀ ਸੈਨਾ ਪਿਆਸੀ ਮਰ ਰਹੀ ਹੋਵੇ ਅਤੇ ਮੈਂ ਆਪਣੀ ਪਿਆਸ ਬੁਝਾ ਲਵਾਂ। ਨਿਰਸੰਦੇਹ, ਇਕੱਲੇ ਅਜਿਹੇ ਗੁਣ ਨਾਲ ਹੀ ਕੋਈ ਆਗੂ ਆਪਣੀ ਅਗਵਾਈ ਅਧੀਨ ਕਾਰਜ ਕਰ ਰਹੇ ਵਿਅਕਤੀਆਂ ਦੇ ਦਿਲ ਜਿੱਤ ਸਕਦਾ ਹੈ ਅਤੇ ਉਨ੍ਹਾਂ ਵਿਚ ਹਰਮਨਪਿਆਰਾ ਹੋ ਸਕਦਾ ਹੈ।

ਸਿਕੰਦਰ ਦੀ 323 ਬੀ.ਸੀ. ਵਿਚ, ਜਦ ਉਸ ਦੀ ਉਮਰ ਕੇਵਲ 32 ਸਾਲ ਹੀ ਸੀ, ਮੌਤ ਹੋ ਗਈ। ਉਸ ਸਮੇਂ ਉਹ ਬੇਬੀਲੋਨ ਵਿਚ ਸੀ। ਇਸ ਸ਼ਹਿਰ ਨੂੰ ਉਹ ਆਪਣੀ

ਰਾਜਧਾਨੀ ਵਜੋਂ ਸਥਾਪਿਤ ਕਰਕੇ ਆਪਣੀ ਸਲਤਨਤ ਦਾ ਹੋਰ ਵਿਸਥਾਰ ਕਰਨਾ ਚਾਹੁੰਦਾ ਸੀ। ਪ੍ਰੰਤੂ ਇੱਥੇ ਉਸ ਉੱਪਰ ਮਲੇਰੀਏ ਨੇ ਹਮਲਾ ਕਰ ਦਿੱਤਾ। ਜਦ ਉਸ ਨੂੰ ਵਾਪਸ ਯੂਨਾਨ ਲਿਜਾਇਆ ਜਾ ਰਿਹਾ ਸੀ ਤਾਂ ਉਸ ਦੀ ਹਾਲਤ ਕਾਫੀ ਵਿਗੜ ਗਈ। ਉਸ ਨੇ ਆਪਣੀ ਦੇਖਭਾਲ ਕਰ ਰਹੇ ਵੈਦਾਂ ਅਤੇ ਹਕੀਮਾਂ ਨੂੰ ਕਿਹਾ ਕਿ ਉਹ ਉਸ ਤੋਂ ਜੋ ਕੁਝ ਮਰਜੀ ਲੈ ਲੈਣ ਪਰ ਉਸ ਨੂੰ ਤਦ ਤਕ ਜਿੰਦਾ ਰੱਖਣ ਦਾ ਇਕਰਾਰ ਕਰਨ ਜਦ ਤਕ ਉਹ ਵਾਪਸ ਜਾ ਕੇ ਆਪਣੀ ਮਾਂ ਨੂੰ ਮਿਲ ਨਹੀਂ ਲੈਂਦਾ। ਕਿਹਾ ਜਾਂਦਾ ਹੈ ਕਿ ਇਸ ਮੁਹਿੰਮ ਤੇ ਚੱਲਣ ਤੋਂ ਪਹਿਲਾਂ ਉਸ ਦੀ ਮਾਂ ਨੇ ਉਸ ਨੂੰ ਇਹ ਕਹਿ ਕੇ ਰੋਕਣ ਦੀ ਕੋਸ਼ਿਸ਼ ਕੀਤੀ ਸੀ ਕਿ ਉਸ ਨੇ ਬਥੇਰੇ ਮੁਲਕ ਜਿੱਤ ਲਏ ਹਨ ਅਤੇ ਹੁਣ ਉਹ ਅਰਾਮ ਨਾਲ ਇਨ੍ਹਾਂ ਉੱਪਰ ਰਾਜ ਕਰ ਲਵੇ। ਸਿਕੰਦਰ ਨੇ ਆਪਣੀ ਮਾਂ ਨਾਲ ਵਾਇਦਾ ਕੀਤਾ ਸੀ ਕਿ ਉਹ ਜਲਦੀ ਹੀ ਵਾਪਸ ਆ ਕੇ ਉਸ ਨੂੰ ਮਿਲੇਗਾ। ਉਸ ਦੀ ਗੱਲ ਸੁਣ ਕੇ ਵੈਦਾਂ-ਹਕੀਮਾਂ ਨੇ ਉੱਤਰ ਦਿੱਤਾ ਕਿ ਉਹ ਤਨੋਂ-ਮਨੋਂ ਉਸ ਦਾ ਇਲਾਜ ਕਰ ਰਹੇ ਹਨ ਅਤੇ ਇਸ ਵਿਚ ਉਹ ਕੋਈ ਕਸਰ ਬਾਕੀ ਨਹੀਂ ਛੱਡਣਗੇ। ਪਰ ਜੀਵਨ ਅਤੇ ਮੌਤ ਪਰਮਾਤਮਾ ਦੇ ਹੱਥ ਵਿਚ ਹੈ। ਸੋ ਉਸ ਦੇ ਜੀਵਨ ਵਿਚ ਇਕ ਮਿੰਟ ਦਾ ਵੀ ਵਾਧਾ ਕਰਨਾ ਉਨ੍ਹਾਂ ਦੇ ਵਸ ਦੀ ਗੱਲ ਨਹੀਂ। ਆਖਰਕਾਰ, ਵੱਡੇ-ਵੱਡੇ ਰਾਜਾਂ ਨੂੰ ਜਿੱਤਣ ਵਾਲਾ ਮੌਤ ਅੱਗੇ ਹਾਰ ਗਿਆ ਅਤੇ ਉਸ ਦੀ ਹਾਰ ਦਾ ਕਾਰਣ ਵੀ ਕੋਈ ਛੋਟਾ ਜਿਹਾ ਮੱਛਰ ਬਣਿਆਂ ਜਿਸ ਦੇ ਕੱਟਣ ਨਾਲ ਉਸ ਨੂੰ ਮਲੇਰੀਆ ਹੋਇਆ ਸੀ।

ਕਿਹਾ ਜਾਂਦਾ ਹੈ ਕਿ ਉਸ ਨੇ ਆਪਣੀ ਅੰਤਿਮ ਇੱਛਾ ਪ੍ਰਗਟ ਕਰਦਿਆਂ ਇਹ ਵੀ ਕਿਹਾ ਸੀ ਕਿ ਉਸ ਦੇ ਦੋਨੋਂ ਹੱਥ ਕਫਨ ਤੋਂ ਬਾਹਰ ਕੱਢ ਦਿੱਤੇ ਜਾਣ ਤਾਂ ਜੋ ਉਸ ਨੂੰ ਦੇਖਣ ਵਾਲਿਆਂ ਨੂੰ ਇਹ ਪਤਾ ਲੱਗ ਸਕੇ ਕਿ ਇੰਨੇ ਮੁਲਕ ਜਿੱਤਣ ਵਾਲਾ ਅਤੇ ਇੰਨੀ ਦੌਲਤ ਦਾ ਮਾਲਕ ਵੀ ਦੁਨੀਆਂ ਵਿਚੋਂ ਆਪਣੇ ਨਾਲ ਕੁਝ ਨਹੀਂ ਲਿਜਾ ਸਕਿਆ ਤੇ ਬਿਲਕੁਲ ਖਾਲੀ ਹੱਥ ਜਾ ਰਿਹਾ ਹੈ। ਇਹ ਵੀ ਇਕ ਬਹੁਤ ਵੱਡਾ ਸੰਦੇਸ਼ ਹੈ ਜੋ ਸਾਨੂੰ ਉਸ ਦੇ ਜੀਵਨ ਤੋਂ ਮਿਲਦਾ ਹੈ। ਇਕ ਗੱਲ ਹੋਰ - ਦੱਸਿਆ ਜਾਂਦਾ ਹੈ ਕਿ ਸਿਕੰਦਰ ਦਾ ਕੱਦ ਬਹੁਤ ਲੰਮਾ ਨਹੀਂ ਸੀ ਅਤੇ ਜਿਸ ਤਰ੍ਹਾਂ ਅਸੀਂ ਦੇਖ ਚੁੱਕੇ ਹਾਂ ਉਹ ਉਮਰ ਵੀ ਬਹੁਤ ਛੋਟੀ ਹੀ ਭੋਗ ਸਕਿਆ ਸੀ। ਪਰ ਫਿਰ ਵੀ ਉਸ ਦੇ ਨਾਮ ਨਾਲ ਪਿਛੇਤਰ 'ਮਹਾਨ' ਅੱਜ ਤਕ ਜੁੜਿਆ ਹੋਇਆ ਹੈ। ਇਸ ਦਾ ਸਪਸ਼ਟ ਭਾਵ ਇਹ ਹੋਇਆ ਕਿ ਕਿਸੇ ਵਿਅਕਤੀ ਨੂੰ ਉਸ ਦੀ ਉਮਰ, ਉਸ ਦਾ ਕੱਦ ਜਾਂ ਉਸ ਦਾ ਅਜਿਹਾ ਕੋਈ ਹੋਰ ਗੁਣ ਨਹੀਂ, ਸਗੋਂ ਉਸ ਦੇ ਕੰਮ ਵੱਡਾ ਅਤੇ ਮਹਾਨ ਬਣਾਉਂਦੇ ਹਨ।

ਅਖੀਰ ਵਿਚ ਇਕ ਕਹਾਣੀ ਉਸ ਦੀ ਮਾਂ ਨਾਲ ਸੰਬੰਧਿਤ ਹੈ। ਇਹ ਕਹਾਣੀ ਮੈਂ ਆਪਣੇ ਪੁਰਖਿਆਂ ਤੋਂ ਸੁਣਦਾ ਰਿਹਾ ਹਾਂ। ਜਿਵੇਂ ਕਿ ਸੁਭਾਵਿਕ ਹੀ ਸੀ ਮਾਂ-ਪੁੱਤ ਦਾ ਆਪਸ ਵਿਚ ਬਹੁਤ ਪਿਆਰ ਸੀ ਅਤੇ ਪੁੱਤ ਦੀ ਮੌਤ ਮਾਂ ਲਈ ਅਸਹਿ ਸੀ। ਉਹ ਹਰ ਰੋਜ਼ ਸਵੇਰੇ-ਸਵੇਰੇ ਕਬਰਸਤਾਨ ਵਿਚ ਜਾ ਕੇ ਆਪਣੇ ਪੁੱਤਰ ਦਾ ਨਾਮ ਲੈ ਕੇ ਵਿਰਲਾਪ ਕਰਦੀ ਅਤੇ ਉਸ ਨੂੰ ਉੱਚੀ-ਉੱਚੀ ਅਵਾਜ਼ਾਂ ਮਾਰਦੀ। ਫਿਰ ਇਕ ਦਿਨ ਉਸ ਨੂੰ ਕਬਰਸਤਾਨ ਵਿਚੋਂ ਜਾਂ ਇਸ ਤਰ੍ਹਾਂ ਕਹਿ ਲਈਏ ਕਿ ਆਪਣੇ ਹੀ ਅੰਦਰੋਂ ਅਵਾਜ਼ ਆਈ-

ਤੂੰ ਮੁੜ ਜਾ ਆਪਣੇ ਖੇੜੇ ਨੂੰ,
ਤੇ ਛੱਡ ਦੇ ਝਗੜੇ ਝੇੜੇ ਨੂੰ;
ਇੱਥੇ ਲੱਖਾਂ ਸਿਕੰਦਰ ਪਏ ਨੇ,
ਤੂੰ ਰੋਵੇਂ ਕਿਹੜੇ ਕਿਹੜੇ ਨੂੰ।

ਉਸ ਦੀ ਮਾਂ ਨੂੰ ਸੋਝੀ ਆਈ ਕਿ ਹੁਣ ਸਬਰ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ। ਸੋ ਉਸ ਨੇ ਭਾਣਾ ਮੰਨ ਕੇ ਆਪਣੇ ਮਨ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕੀਤੀ।

ਹੈ ਨਾ ਕਮਾਲ ਦੀ ਗੱਲ - ਇੰਨੇ ਵੱਡੇ ਸੁਪਨੇ ਸੰਜੋਣ ਵਾਲੇ, ਇੰਨੇ ਮੁਲਕ ਫਤਹਿ ਕਰਨ ਵਾਲੇ, ਇੰਨੀ ਵੱਡੀ ਸੈਨਾ ਦੇ ਮਾਲਕ, ਇੰਨੇ ਸ਼ਕਤੀਸ਼ਾਲੀ ਅਤੇ ਇੰਨੇ ਵੱਡੇ ਦਿਮਾਗ ਦੇ ਮਾਲਕ ਸਿਕੰਦਰ ਨੂੰ ਵੀ ਇਕ ਸਧਾਰਣ ਮਨੁੱਖ ਵਾਂਗ ਹੀ ਦੁਨੀਆਂ ਛੱਡ ਕੇ ਜਾਣਾ ਪਿਆ। ਮੌਤ ਤੋਂ ਬਚਣਾ ਤਾਂ ਕੀ ਸੀ, ਇਸ ਨੂੰ ਕੁਝ ਸਮੇਂ ਲਈ ਟਾਲ਼ ਵੀ ਨਹੀਂ ਸਕਿਆ। ਇੰਨਾ ਵੱਡਾ ਰਾਜ, ਇੰਨਾ ਮਾਲ-ਧਨ, ਇੰਨਾ ਰੋਹਬ-ਦਾਬ, ਇੰਨਾ ਮਾਣ ਅਤੇ ਇੰਨੀ ਸ਼ਾਨ - ਸਭ ਇੱਥੇ ਹੀ ਛੱਡ ਗਿਆ ਤੇ ਨਾਲ ਕੁਝ ਵੀ ਨਹੀਂ ਲਿਜਾ ਸਕਿਆ! ਇਸ ਤੋਂ ਤਾਂ ਇਹੀ ਲਗਦਾ ਹੈ ਕਿ ਧਨ-ਦੌਲਤ, ਐਸ਼ੋ-ਇਸ਼ਰਤ, ਵਡਿਆਈ, ਸ਼ੁਹਰਤ ਅਤੇ ਦੁਨਿਆਵੀ ਅਹੁਦਿਆਂ ਜਾਂ ਰੁਤਬਿਆਂ ਲਈ ਕੀਤੀ ਜਾ ਰਹੀ ਸਾਰੀ ਭੱਜ-ਦੌੜ ਬੇਕਾਰ ਹੈ, ਨਿਰਾਰਥਕ ਹੈ। ਵਧੀਆ ਜੀਵਨ ਸਹਿਜ ਜੀਵਨ ਹੀ ਹੁੰਦਾ ਹੈ - ਅਜਿਹਾ ਜੀਵਨ ਜਿਸ ਵਿਚ ਮੋਹ-ਪਿਆਰ ਹੋਵੇ, ਮਾਣ-ਮਰਿਆਦਾ ਹੋਵੇ, ਟਿਕਾਅ ਤੇ ਸ਼ਾਂਤੀ ਹੋਵੇ, ਸਕੂਨ ਤੇ ਤਸੱਲੀ ਹੋਵੇ, ਸੰਤੁਲਨ ਤੇ ਇਕਸੁਰਤਾ ਹੋਵੇ ਅਤੇ ਸਬਰ-ਸੰਤੋਖ ਹੋਵੇ। ਇਹ ਹਨ ਕੁਝ ਸਬਕ ਅਤੇ ਸੰਦੇਸ਼ ਜੋ ਸਾਨੂੰ ਸਿਕੰਦਰ ਦੇ ਜੀਵਨ ਤੋਂ ਆਪ ਮੁਹਾਰੇ ਹੀ ਮਿਲ ਜਾਂਦੇ ਹਨ।



15

## ਜੈਸੀ ਦ੍ਰਿਸ਼ਟੀ, ਵੈਸੀ ਸ੍ਰਿਸ਼ਟੀ

ਪੰਜਾਬੀ ਦੀ ਪ੍ਰਸਿੱਧ ਅਤੇ ਅਕਸਰ ਬੋਲੀ ਜਾਣ ਵਾਲੀ ਇਹ ਸਧਾਰਣ ਜਿਹੀ ਕਹਾਵਤ ਆਪਣੇ ਵਿਚ ਇਕ ਬਹੁਤ ਵੱਡਾ ਸੱਚ ਸਮਾਈ ਬੈਠੀ ਹੈ। ਇਸ ਦਾ ਸਰਲ ਭਾਵ ਇਹ ਹੈ ਕਿ ਸੰਸਾਰ ਦਾ ਆਪਣਾ ਕੋਈ ਰੰਗ ਨਹੀਂ ਹੈ ਅਤੇ ਇਸ ਦਾ ਜੋ ਵੀ ਰੰਗ ਸਾਨੂੰ ਦਿਖਾਈ ਦਿੰਦਾ ਹੈ, ਉਹ ਸਾਡੀ ਆਪਣੀ ਦ੍ਰਿਸ਼ਟੀ ਕਾਰਣ ਹੀ ਦਿਖਾਈ ਦਿੰਦਾ ਹੈ। ਜਿਹੋ ਜਿਹੇ ਰੰਗ ਦਾ ਚਸ਼ਮਾਂ ਸਾਡੀਆਂ ਅੱਖਾਂ ਤੇ ਲੱਗਿਆ ਹੋਵੇਗਾ, ਸ੍ਰਿਸ਼ਟੀ ਸਾਨੂੰ ਉਸੇ ਰੰਗ ਵਿਚ ਰੰਗੀ ਦਿਖਾਈ ਦੇਵੇਗੀ। ਦੂਜੇ ਸ਼ਬਦਾਂ ਵਿਚ, ਇਹ ਸਾਡੀ ਆਪਣੀ ਦ੍ਰਿਸ਼ਟੀ ਹੀ ਹੁੰਦੀ ਹੈ ਜੋ ਸਾਡਾ ਸੰਸਾਰ ਸਿਰਜਦੀ ਹੈ ਤੇ ਜਿਹੋ ਜਿਹੀ ਦ੍ਰਿਸ਼ਟੀ ਨਾਲ ਅਸੀਂ ਇਸ ਨੂੰ ਦੇਖਾਂਗੇ, ਉਸੇ ਤਰ੍ਹਾਂ ਦੀ ਹੀ ਇਹ ਸਾਨੂੰ ਦਿਖਾਈ ਦੇਣ ਲੱਗ ਪਵੇਗੀ। ਅਸਲ ਵਿਚ, ਸਾਡੀ ਇਹ ਕਹਾਵਤ ਸਾਡੇ ਵੇਦਾਂ ਅਤੇ ਮਹਾਂਭਾਰਤ ਵਿਚ ਆਉਂਦੀ ਇਸ ਕਹਾਵਤ – 'ਯਥਾ ਦ੍ਰਿਸ਼ਟੀ, ਤਥਾ ਸ੍ਰਿਸ਼ਟੀ' – ਦਾ ਹੀ ਪੰਜਾਬੀ ਰੂਪ ਹੈ। ਇਸ ਕਹਾਵਤ ਦਾ ਯਥਾਰਥ ਸਿੱਧ ਕਰਨ ਲਈ ਮਹਾਂਭਾਰਤ ਵਿਚ ਨਿਮਨ ਕਹਾਣੀ ਵੀ ਦਿੱਤੀ ਗਈ ਹੈ:

ਪਾਂਡਵਾਂ ਅਤੇ ਕੌਰਵਾਂ ਨੂੰ ਸ਼ਸਤਰ ਵਿੱਦਿਆ ਦਿੰਦੇ ਹੋਏ ਇਕ ਦਿਨ ਗੁਰੂ ਦਰੋਣਾਚਾਰੀਆ ਦੇ ਮਨ ਵਿਚ ਉਨ੍ਹਾਂ ਦੀ ਇਕ ਵੱਖਰੇ ਢੰਗ ਨਾਲ ਪ੍ਰੀਖਿਆ ਲੈਣ ਦਾ ਵਿਚਾਰ ਪੈਦਾ ਹੋਇਆ। ਅਗਲੇ ਦਿਨ ਸਵੇਰੇ ਹੀ ਉਸ ਨੇ ਰਾਜ ਕੁਮਾਰ ਦੁਰਯੋਧਨ ਨੂੰ ਆਪਣੇ ਕੋਲ ਬੁਲਾ ਕੇ ਕਿਹਾ ਕਿ ਉਹ ਸਮਾਜ ਵਿਚੋਂ ਕਿਸੇ ਇਕ ਚੰਗੇ ਆਦਮੀ ਨੂੰ ਲੱਭ ਕੇ ਲਿਆਵੇ। ਆਪਣੇ ਗੁਰੂ ਦੀ ਆਗਿਆ ਦਾ ਪਾਲਣ ਕਰਦਿਆਂ ਦੁਰਯੋਧਨ ਕਿਸੇ ਚੰਗੇ ਆਦਮੀ ਦੀ ਖੋਜ ਵਿਚ ਨਿੱਕਲ ਪਿਆ। ਕੁਝ ਦਿਨਾਂ ਬਾਅਦ ਦੁਰਯੋਧਨ ਆਪਣੇ ਗੁਰੂ ਕੋਲ ਵਾਪਸ ਆਇਆ ਅਤੇ ਕਹਿਣ ਲੱਗਾ, "ਗੁਰੂ ਜੀ, ਮੈਂ ਬਹੁਤ ਸਾਰੇ ਪਿੰਡਾਂ ਅਤੇ ਸ਼ਹਿਰਾਂ ਦਾ ਚੱਕਰ ਲਾ ਆਇਆ ਹਾਂ ਪਰ ਮੈਨੂੰ ਕਿਤੇ ਵੀ ਕੋਈ ਚੰਗਾ ਆਦਮੀ ਨਹੀਂ ਮਿਲਿਆ।" ਫਿਰ ਗੁਰੂ ਦਰੋਣਾਚਾਰੀਆ ਨੇ ਰਾਜਕੁਮਾਰ ਯੁਧਿਸ਼ਟਰ ਨੂੰ ਆਪਣੇ ਕੋਲ ਬੁਲਾਇਆ ਅਤੇ ਕਿਹਾ, "ਬੇਟਾ, ਇਸ ਧਰਤੀ ਤੋਂ ਕੋਈ ਬੁਰਾ ਆਦਮੀ ਲੱਭ ਕੇ ਲਿਅਓ।" ਗੁਰੂ ਦੀ ਆਗਿਆ ਦਾ ਪਾਲਣ ਕਰਦੇ ਹੋਏ ਯੁਧਿਸ਼ਟਰ ਕਿਸੇ ਬੁਰੇ ਆਦਮੀ ਦੀ ਤਲਾਸ਼ ਵਿਚ ਚੱਲ ਪਿਆ। ਕਾਫੀ ਦਿਨਾਂ ਬਾਅਦ ਯੁਧਿਸ਼ਟਰ ਆਪਣੇ ਗੁਰੂ ਕੋਲ ਵਾਪਸ ਆ ਕੇ ਕਹਿਣ ਲੱਗਾ, "ਗੁਰੂ ਜੀ! ਮੈਂ ਹਰ ਥਾਂ ਬੁਰੇ ਆਦਮੀ ਦੀ ਖੋਜ ਕੀਤੀ ਹੈ ਪਰ ਮੈਨੂੰ ਕੋਈ ਵੀ ਬੁਰਾ ਆਦਮੀ ਨਹੀਂ ਮਿਲਿਆ।" ਬਾਕੀ ਚੇਲਿਆਂ ਨੇ ਹੈਰਾਨ ਹੋ ਕੇ ਅਚਾਰੀਆ ਨੂੰ ਪੁੱਛਿਆ ਕਿ ਅਜਿਹਾ ਕਿਉਂ ਹੋਇਆ – ਦੁਰਯੋਧਨ ਨੂੰ ਕੋਈ ਵੀ ਚੰਗਾ ਆਦਮੀ ਨਹੀਂ

ਮਿਲਿਆ ਅਤੇ ਯੁਧਿਸ਼ਟਰ ਨੂੰ ਕੋਈ ਵੀ ਬੁਰਾ ਵਿਅਕਤੀ ਨਹੀਂ ਮਿਲਿਆ? ਗੁਰੂ ਦਰੋਣਾਚਾਰੀਆ ਨੇ ਉੱਤਰ ਦਿੱਤਾ ਕਿ ਇਸ ਦਾ ਕਾਰਣ 'ਯਥਾ ਦ੍ਰਿਸ਼ਟੀ, ਤਥਾ ਸ੍ਰਿਸ਼ਟੀ' ਹੈ। ਵਿਅਕਤੀ ਜਿਹੋ ਜਿਹਾ ਆਪ ਹੁੰਦਾ ਹੈ, ਉਸ ਨੂੰ ਸਾਰੇ ਲੋਕ ਆਪਣੇ ਵਰਗੇ ਹੀ ਦਿਖਾਈ ਦਿੰਦੇ ਹਨ। ਦੁਰਯੋਧਨ ਸਭ ਨੂੰ ਬੁਰੀ ਦ੍ਰਿਸ਼ਟੀ ਨਾਲ ਦੇਖ ਰਿਹਾ ਸੀ, ਇਸ ਲਈ ਉਸ ਨੂੰ ਕੋਈ ਵਿਅਕਤੀ ਚੰਗਾ ਨਹੀਂ ਲੱਗਿਆ ਜਦਕਿ ਯੁਧਿਸ਼ਟਰ ਸਭ ਨੂੰ ਚੰਗੀ ਨਜ਼ਰ ਨਾਲ ਦੇਖ ਰਿਹਾ ਸੀ ਤੇ ਉਸ ਨੂੰ ਕੋਈ ਵਿਅਕਤੀ ਬੁਰਾ ਨਹੀਂ ਦਿਖਾਈ ਦਿੱਤਾ।

ਬਿਲਕੁਲ ਇਸ ਆਸ਼ੇ ਨੂੰ ਸਪਸ਼ਟ ਕਰਦੀ ਇਕ ਤੁਕ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਨ ਕੀਤੀ ਗਈ ਹੈ। ਉਨ੍ਹਾਂ ਦਾ ਬਚਨ ਹੈ 'ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ॥' ਇਸ ਤੁਕ ਦਾ ਸਰਲ ਭਾਵ ਹੈ ਕਿ ਸੁਖੀ ਵਿਅਕਤੀ ਨੂੰ ਹਰ ਮਨੁੱਖ ਸੁਖੀ ਦਿਖਾਈ ਦਿੰਦਾ ਹੈ ਜਦਕਿ ਕਿਸੇ ਰੋਗੀ ਨੂੰ ਸਾਰੇ ਹੀ ਆਪਣੇ ਵਾਂਗ ਰੋਗੀ ਲਗਦੇ ਹਨ। ਇਹ ਵਰਤਾਰਾ ਅਸੀਂ ਦੁਨੀਆਂ ਵਿਚ ਆਮ ਹੀ ਦੇਖਦੇ ਹਾਂ। ਇਕ ਸ਼ਰੀਫ ਆਦਮੀ ਸਭ ਨੂੰ ਸ਼ਰੀਫ ਸਮਝਦਾ ਹੈ ਜਦ ਕਿ ਕਿਸੇ ਬਦਮਾਸ਼ ਨੂੰ ਸਾਰੇ ਲੋਕ ਆਪਣੇ ਵਾਂਗ ਬਦਮਾਸ਼ ਹੀ ਦਿਖਾਈ ਦਿੰਦੇ ਹਨ। ਚੋਰ ਨੂੰ ਸਾਰੇ ਚੋਰ ਲਗਦੇ ਹਨ, ਝੂਠੇ ਨੂੰ ਸਾਰੇ ਝੂਠੇ ਲਗਦੇ ਹਨ ਅਤੇ ਇਕ ਧੋਖੇਬਾਜ ਵਿਅਕਤੀ ਨੂੰ ਹਰ ਕੋਈ ਧੋਖੇਬਾਜ ਦਿਖਾਈ ਦਿੰਦਾ ਹੈ। ਆਪ ਚੰਗੇ, ਜੱਗ ਚੰਗਾ; ਆਪ ਬੁਰੇ, ਜੱਗ ਬੁਰਾ। ਇਸ ਕਾਰਣ ਹੀ ਇਕ ਸਾਊ ਅਤੇ ਸ਼ਰੀਫ ਵਿਅਕਤੀ ਹਰ ਇਕ ਤੇ ਵਿਸ਼ਵਾਸ ਕਰ ਲੈਂਦਾ ਹੈ ਜਦਕਿ ਕੋਈ ਬੁਰੇ ਕਿਰਦਾਰ ਵਾਲਾ ਵਿਅਕਤੀ ਕਿਸੇ ਹੱਦ ਦਰਜੇ ਦੇ ਸਾਊ ਅਤੇ ਸ਼ਰੀਫ ਵਿਅਕਤੀ ਨੂੰ ਵੀ ਸ਼ੱਕ ਦੀ ਨਜ਼ਰ ਨਾਲ ਦੇਖਦਾ ਹੈ ਅਤੇ ਉਸ ਤੇ ਵਿਸ਼ਵਾਸ ਕਰਨ ਤੋਂ ਗੁਰੇਜ਼ ਕਰਦਾ ਹੈ।

ਜੇਕਰ ਅਸੀਂ ਆਪਣੀ ਦ੍ਰਿਸ਼ਟੀ ਅਰਥਾਤ ਜੀਵਨ ਪ੍ਰਤੀ ਆਪਣੀ ਸੋਚ ਅਤੇ ਪਹੁੰਚ ਨੂੰ ਬਦਲ ਲੈਂਦੇ ਹਾਂ ਅਤੇ ਇਸ ਨੂੰ ਸਕਾਰਾਤਮਿਕ ਨਜ਼ਰੀਏ ਨਾਲ ਦੇਖਣ ਲੱਗ ਪੈਂਦੇ ਹਾਂ ਤਾਂ ਇਹ ਸੰਸਾਰ ਸਾਨੂੰ ਸੁਭਾਵਿਕ ਹੀ ਚੰਗਾ ਲੱਗਣ ਲੱਗ ਪਵੇਗਾ। ਇਸ ਕਾਰਣ ਹੀ ਕਿਹਾ ਜਾਂਦਾ ਹੈ ਕਿ ਸੁੰਦਰਤਾ ਦੇਖੀ ਜਾ ਰਹੀ ਵਸਤੂ ਵਿਚ ਨਹੀਂ ਹੁੰਦੀ ਸਗੋਂ ਦੇਖਣ ਵਾਲੇ ਦੀ ਅੱਖ ਵਿਚ ਹੁੰਦੀ ਹੈ ਅਤੇ ਇਸ ਕਾਰਣ ਹੀ ਜਦ ਕਿਸੇ ਨੇ ਮਜਨੂੰ ਨੂੰ ਮਿਹਣਾ ਮਾਰਿਆ ਸੀ ਕਿ ਉਸਦੀ ਲੈਲਾ ਰੰਗ ਦੀ ਕਾਲੀ ਹੈ ਤਾਂ ਮਜਨੂੰ ਨੇ ਉਸ ਨੂੰ ਝੱਟ ਜਵਾਬ ਦਿੱਤਾ ਸੀ ਕਿ ਉਸ ਕੋਲ ਲੈਲਾ ਨੂੰ ਦੇਖਣ ਵਾਲੀ ਅੱਖ ਹੀ ਨਹੀਂ ਹੈ। ਇਸ ਤਰ੍ਹਾਂ ਇਹ ਆਮ ਹੀ ਦੇਖਿਆ ਜਾਂਦਾ ਹੈ ਕਿ ਨੁਕਸ ਸਾਡੀ ਆਪਣੀ ਦ੍ਰਿਸ਼ਟੀ ਵਿਚ ਹੁੰਦਾ ਹੈ ਪਰ ਨੁਕਸ ਅਸੀਂ ਦੂਜਿਆਂ ਵਿਚ ਕਢਦੇ ਹਾਂ। ਕੁਝ ਵਿਅਕਤੀਆਂ ਦਾ ਸੁਭਾਅ ਹੀ ਨੁਕਸੀ ਹੁੰਦਾ ਹੈ, ਜਿਸ ਕਾਰਣ ਉਨ੍ਹਾਂ ਨੂੰ ਕੁਝ ਚੰਗਾ ਹੀ ਨਹੀਂ ਲਗਦਾ ਅਤੇ ਉਹ ਹਰ ਗੱਲ ਦੀ ਅਲੋਚਨਾ ਹੀ ਕਰਦੇ ਨਜ਼ਰ ਆਉਂਦੇ ਹਨ। ਪ੍ਰਸ਼ੰਸਾ ਤਾਂ ਉਹ ਕਿਸੇ ਦੀ ਕਰ ਹੀ ਨਹੀਂ ਸਕਦੇ - ਹੋਰ ਤਾਂ ਹੋਰ, ਆਪਣੇ ਸਿਰਜਨਹਾਰ ਰੱਬ ਦੀ ਵੀ ਨਹੀਂ। ਦੂਜੇ ਪਾਸੇ ਹੁੰਦੇ ਹਨ ਉਹ ਸੂਝਵਾਨ ਅਤੇ ਨਿਮਰ ਮਨੁੱਖ ਜੋ ਹਰ ਇਕ ਵਿਚ ਕੋਈ ਨਾ ਕੋਈ ਅੱਛਾ ਗੁਣ ਦੇਖਦੇ ਹਨ ਅਤੇ ਬੁਰਾਈ ਕੇਵਲ ਆਪਣੇ ਆਪ ਵਿਚ ਦੇਖਦੇ ਹਨ। ਉਹ ਤਾਂ ਭਗਤ ਕਬੀਰ ਜੀ

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

ਬੁਰਾ ਜੋ ਦੇਖਣ ਮੈਂ ਚਲਾ, ਬੁਰਾ ਮਿਲਾ ਨਾ ਕੋਇ,
ਜਬ ਖੋਜਾ ਦਿਲ ਆਪਣਾ, ਮੁਝ ਸੇ ਬੁਰਾ ਨਾ ਕੋਇ।

ਅੰਤ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਜੀਵਨ ਦਾ ਸਹੀ ਆਨੰਦ ਮਾਣਨ ਲਈ ਇਸ ਪ੍ਰਤੀ ਆਪਣੀ ਸੋਚ ਅਤੇ ਪਹੁੰਚ ਨੂੰ ਹਾਂ-ਪੱਖੀ ਅਤੇ ਸਕਾਰਾਤਮਿਕ ਕਰਨ ਦੀ ਲੋੜ ਹੈ। ਇਸ ਨਾਲ ਸਾਡੀ ਦ੍ਰਿਸ਼ਟੀ ਖੁਦ-ਬ-ਖੁਦ ਹਾਂ-ਪੱਖੀ ਅਤੇ ਸਕਾਰਾਤਮਿਕ ਹੋ ਜਾਵੇਗੀ। ਜਿਸ ਤਰ੍ਹਾਂ ਸੋਚ ਨੂੰ ਬਦਲਣ ਨਾਲ ਸਿਤਾਰੇ ਬਦਲ ਜਾਂਦੇ ਹਨ, ਨਜ਼ਰ ਨੂੰ ਬਦਲਣ ਨਾਲ ਨਜ਼ਾਰੇ ਬਦਲ ਜਾਂਦੇ ਹਨ, ਬਿਲਕੁਲ ਉਸ ਤਰ੍ਹਾਂ ਦ੍ਰਿਸ਼ਟੀ ਦੇ ਬਦਲਣ ਨਾਲ ਸ੍ਰਿਸ਼ਟੀ ਵੀ ਬਦਲ ਜਾਂਦੀ ਹੈ ਤੇ ਜਦ ਤੁਸੀਂ ਸਕਾਰਾਤਮਿਕ ਦ੍ਰਿਸ਼ਟੀ ਨਾਲ ਇਸ ਸ੍ਰਿਸ਼ਟੀ ਨੂੰ ਦੇਖੋਗੇ ਤਾਂ ਤੁਹਾਨੂੰ ਸਭ ਕੁਝ ਹਰਿਆ-ਭਰਿਆ, ਪਿਆਰਾ-ਪਿਆਰਾ, ਹੁਸੀਨ-ਹੁਸੀਨ, ਸੁਹਣਾ-ਸੁਹਣਾ ਅਤੇ ਆਪਣਾ-ਆਪਣਾ ਲੱਗੇਗਾ।



16

# ਜੀਵਨ-ਜਾਚ - ਖ਼ੁਸ਼ੀ ਦਾ ਮਾਪ

ਜੀਵਨ-ਜਾਚ ਮਨੁੱਖੀ ਜੀਵਨ ਵਾਂਗ ਹੀ ਇਕ ਬਹੁ-ਪਰਤੀ ਅਤੇ ਬਹੁ-ਅਰਥੀ ਸੰਕਲਪ ਹੈ। ਸਧਾਰਣ ਤੌਰ 'ਤੇ ਇਸਦਾ ਭਾਵ ਹੁੰਦਾ ਹੈ ਜੀਵਨ ਜਿਊਣ ਦਾ ਸ਼ਊਰ, ਚੱਜ, ਢੰਗ ਜਾਂ ਤੌਰ-ਤਰੀਕਾ। ਪਰ ਜਦ ਅਸੀਂ ਇਸ ਨੂੰ ਵਡੇਰੇ ਪਰਿਪੇਖ ਵਿਚ ਦੇਖਦੇ ਹਾਂ ਤਾਂ ਇਸ ਵਿਚ ਮਨੁੱਖ ਦੀ ਸਮੁੱਚੀ ਜੀਵਨ-ਸ਼ੈਲੀ ਹੀ ਸ਼ਾਮਿਲ ਹੁੰਦੀ ਹੈ - ਉਸਦਾ ਆਚਾਰ-ਵਿਹਾਰ ਕਿਹੋ ਜਿਹਾ ਹੈ, ਉਹ ਮਾਨਵੀ ਕਦਰਾਂ-ਕੀਮਤਾਂ ਦਾ ਕਿੰਨਾ ਕੁ ਧਾਰਨੀ ਹੈ, ਉਸਦੀ ਬੋਲ-ਬਾਣੀ ਕਿਹੋ-ਜਿਹੀ ਹੈ, ਉਹ ਕਿੰਨਾ ਕੁ ਅਸੂਲ-ਪ੍ਰਸਤ ਹੈ ਅਤੇ ਉਸਦੀ ਸਮਾਜ ਨੂੰ ਕੀ ਦੇਣ ਹੈ ਆਦਿ ਆਦਿ। ਸੰਖੇਪ ਵਿਚ, ਉਸਦੀ ਜੀਵਨ-ਜਾਚ ਉਸਦੇ ਪੂਰੇ ਜੀਵਨ ਦਾ ਅਕਸ ਹੁੰਦੀ ਹੈ, ਜਿਸ ਤੋਂ ਅਸੀਂ ਸਹਿਜੇ ਹੀ ਉਸਦੀ ਜੀਵਨ ਪ੍ਰਤੀ ਸੋਚ, ਉਸਦੀ ਰਹਿਣੀ-ਬਹਿਣੀ ਅਤੇ ਉਸਦੇ ਜੀਵਨ-ਵਿਵਹਾਰ ਬਾਰੇ ਅਨੁਮਾਨ ਲਗਾ ਸਕਦੇ ਹਾਂ। ਜੇਕਰ ਉਸਦੀ ਜੀਵਨ-ਜਾਚ ਸਹੀ ਹੋਵੇਗੀ ਤਾਂ ਉਸਦੀ ਸੋਚ ਦੇ ਨਾਲ-ਨਾਲ ਉਸਦੇ ਜੀਵਨ ਦਾ ਪੱਧਰ ਵੀ ਉੱਚਾ ਹੋਵੇਗਾ, ਉਹ ਵਧੇਰੇ ਖ਼ੁਸ਼ ਰਹੇਗਾ ਅਤੇ ਵਧੇਰੇ ਸੁਖੀ ਜੀਵਨ ਬਤੀਤ ਕਰੇਗਾ। ਇਸਦੇ ਉਲਟ, ਜੇਕਰ ਉਸਦੀ ਜੀਵਨ-ਜਾਚ ਸਹੀ ਨਹੀਂ ਹੋਵੇਗੀ ਤਾਂ ਅਸੀਂ ਉਸ ਨੂੰ ਅਕਸਰ ਹੀ ਛੋਟੀਆਂ-ਛੋਟੀਆਂ ਗੱਲਾਂ ਵਿਚ ਉਲਝਿਆ ਦੇਖਾਂਗੇ ਅਤੇ ਉਸਦਾ ਜੀਵਨ ਅਕਸਰ ਅਸਤ-ਵਿਅਸਤ ਰਹੇਗਾ। ਸਾਡੀ ਜੀਵਨ-ਜਾਚ ਸਾਡੀ ਖ਼ੁਸ਼ੀ ਦਾ ਮਾਪ ਹੁੰਦੀ ਹੈ ਅਤੇ ਜਿੰਨੀ ਵਧੀਆ ਸਾਡੀ ਜੀਵਨ-ਜਾਚ ਹੋਵੇਗੀ, ਉਨਾ ਹੀ ਵਧੀਆ ਅਰਥਾਤ ਸੁੱਖਾਂ, ਖ਼ੁਸ਼ੀਆਂ ਅਤੇ ਲਹਿਰਾਂ-ਬਹਿਰਾਂ ਨਾਲ ਭਰਿਆ ਸਾਡਾ ਜੀਵਨ ਹੋਵੇਗਾ। ਇਸ ਲਈ ਸਾਡਾ ਪੂਰਾ ਧਿਆਨ ਆਪਣੀ ਜੀਵਨ-ਜਾਚ ਨੂੰ ਸਹੀ ਰੱਖਣ ਵੱਲ ਹੋਣਾ ਚਾਹੀਦਾ ਹੈ।

ਸਹੀ ਜੀਵਨ-ਜਾਚ ਦਾ ਅਧਾਰ ਸਹੀ ਸੋਚ ਹੁੰਦਾ ਹੈ। ਸਹੀ ਸੋਚ ਦਾ ਭਾਵ ਹੈ ਕਿ ਸਾਡੀ ਸੋਚ ਸਕਾਰਾਤਮਿਕ, ਵਿਵਹਾਰਿਕ, ਵਿਗਿਆਨਕ, ਆਸ਼ਾਵਾਦੀ ਅਤੇ ਸਮੇਂ ਦੇ ਹਾਣ ਦੀ ਹੋਣੀ ਚਾਹੀਦੀ ਹੈ। ਹਾਂ-ਪੱਖੀ ਅਤੇ ਸਕਾਰਾਤਮਿਕ ਸੋਚ ਤੋਂ ਹਾਂ-ਪੱਖੀ ਵਿਵਹਾਰ ਉਪਜਦਾ ਹੈ ਅਤੇ ਨਕਾਰਾਤਮਿਕ ਪ੍ਰਵਿਰਤੀਆਂ ਰੁਕਦੀਆਂ ਹਨ। ਵਿਵਹਾਰਿਕ ਸੋਚ ਮਨੁੱਖ ਦੀ ਜੀਵਨ ਪ੍ਰਤੀ ਪਹੁੰਚ ਨੂੰ ਵਿਵਹਾਰਿਕ ਬਣਾਉਂਦੀ ਹੈ ਅਤੇ ਉਹ ਜੀਵਨ ਨੂੰ, ਜਿਵੇਂ ਇਹ ਹੈ, ਉਸ ਤਰ੍ਹਾਂ ਹੀ ਦੇਖਣ ਅਤੇ ਮਾਣਨ ਦਾ ਆਦੀ ਹੋ ਜਾਂਦਾ ਹੈ। ਇਸ ਨਾਲ ਉਹ ਜੀਵਨ-ਯਥਾਰਥਾਂ ਨੂੰ ਵਧੇਰੇ ਸ਼ਿੱਦਤ ਨਾਲ ਮਹਿਸੂਸ ਕਰਨ ਲਗਦਾ ਹੈ ਅਤੇ ਉਸਦੇ ਫ਼ੈਸਲੇ ਵਧੇਰੇ ਵਿਵਹਾਰਿਕ ਹੋਣ ਲਗਦੇ ਹਨ। ਸੋਚ ਦੇ ਵਿਗਿਆਨਕ ਹੋਣ ਤੋਂ

ਭਾਵ ਹੈ ਹਰ ਗੱਲ ਨੂੰ ਬੁੱਧੀ, ਵਿਵੇਕ ਅਤੇ ਤਰਕ ਦੀ ਕਸਵੱਟੀ 'ਤੇ ਪਰਖ਼ਣ ਉਪਰੰਤ ਹੀ ਸਵੀਕਾਰ ਕਰਨਾ ਅਤੇ ਹਰ ਕਿਸਮ ਦੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, ਊਲ-ਜਲੂਲ ਵਿਚਾਰਾਂ ਅਤੇ ਨਿਰਅਧਾਰ ਧਾਰਨਾਵਾਂ ਨੂੰ ਮੂਲੋਂ ਹੀ ਨਕਾਰਨਾ। ਇਹ ਸਭ ਮਨੁੱਖ ਦੀ ਸੋਚ ਨੂੰ ਅਪੰਗ ਅਤੇ ਉਸਦੀ ਸ਼ਖ਼ਸੀਅਤ ਨੂੰ ਬੌਨਾ ਕਰਦੇ ਹਨ। ਸੋਚ ਦੇ ਆਸ਼ਾਵਾਦੀ ਹੋਣ ਤੋਂ ਭਾਵ ਕੇਵਲ ਜੀਵਨ ਦੇ ਉੱਜਲ ਪੱਖ ਨੂੰ ਦੇਖਣਾ ਅਤੇ ਇਹ ਉਮੀਦ ਕਰਨਾ ਹੀ ਨਹੀਂ ਹੁੰਦਾ ਕਿ ਜੋ ਵੀ ਹੋਵੇਗਾ ਉਹ ਅੱਛਾ ਹੋਵੇਗਾ ਸਗੋਂ ਹਨੇਰੇ ਵਿਚੋਂ ਵੀ ਰੌਸ਼ਨੀ ਦੀਆਂ ਕਿਰਨਾ ਲੱਭਣਾ ਅਤੇ ਜੋ ਕੁਝ ਵੀ ਹੋ ਜਾਂਦਾ ਹੈ, ਉਸ ਨੂੰ ਹੀ ਅੱਛਾ ਮੰਨਣਾ ਵੀ ਹੁੰਦਾ ਹੈ। ਇਕ ਆਸ਼ਾਵਾਦੀ ਸੋਚ ਵਾਲਾ ਮਨੁੱਖ ਕੰਡਿਆਂ ਵਿਚੋਂ ਫੁੱਲ, ਦੁੱਖਾਂ ਵਿਚੋਂ ਸੁੱਖ, ਅਸਫ਼ਲਤਾਵਾਂ ਵਿਚੋਂ ਸਫ਼ਲਤਾਵਾਂ ਅਤੇ ਹਨੇਰੀਆਂ ਰਾਤਾਂ ਵਿਚੋਂ ਰੌਸ਼ਨੀ ਦੀਆਂ ਕਿਰਨਾਂ ਲੱਭਣ ਦੇ ਸਮਰੱਥ ਹੁੰਦਾ ਹੈ। ਇਸ ਤਰ੍ਹਾਂ ਹੀ ਜੇਕਰ ਸਾਡੀ ਸੋਚ ਸਮੇਂ ਦੇ ਹਾਣ ਦੀ ਨਹੀਂ ਹੋਵੇਗੀ ਅਤੇ ਅਸੀਂ ਵੇਲਾ ਵਿਹਾ ਚੁੱਕੇ ਵਿਚਾਰਾਂ, ਸੰਕਲਪਾਂ ਅਤੇ ਰੀਤੀ-ਰਿਵਾਜ਼ਾਂ ਨੂੰ ਚਿੰਬੜੇ ਰਹਾਂਗੇ ਤਾਂ ਸਮਾਂ ਸਾਨੂੰ ਆਪਣੇ ਪੈਰਾਂ ਹੇਠ ਲਿਤਾੜ ਕੇ ਅੱਗੇ ਲੰਘ ਜਾਵੇਗਾ ਅਤੇ ਅਸੀਂ ਕਿਸੇ ਪਾਸੇ ਦੇ ਨਹੀਂ ਰਹਿ ਜਾਵਾਂਗੇ। ਤਬਦੀਲੀ ਕੁਦਰਤ ਦਾ ਨਿਯਮ ਹੈ ਅਤੇ ਸਾਨੂੰ ਹਰ ਸਕਾਰਾਤਮਿਕ ਤਬਦੀਲੀ ਨੂੰ ਖਿੜੇ-ਮੱਥੇ ਪ੍ਰਵਾਨ ਕਰਨਾ ਚਾਹੀਦਾ ਹੈ।

ਸਹੀ ਜੀਵਨ-ਜਾਚ ਦਾ ਦੂਜਾ ਅਧਾਰ ਸਮਾਜ ਦੇ ਬੁਨਿਆਦੀ ਨਿਯਮਾਂ ਦਾ ਪਾਲਣ ਕਰਨਾ ਹੈ। ਇਕ ਸਮਾਜਿਕ ਜੀਵ ਹੋਣ ਦੇ ਨਾਤੇ ਮਨੁੱਖ ਸਮਾਜ ਵਿਚ ਪੈਦਾ ਹੁੰਦਾ ਹੈ, ਸਮਾਜ ਵਿਚ ਵਧਦਾ-ਫੁਲਦਾ ਹੈ, ਸਮਾਜ ਤੋਂ ਹਰ ਪ੍ਰਕਾਰ ਦੀਆਂ ਸਹੂਲਤਾਂ ਪ੍ਰਾਪਤ ਕਰਦਾ ਹੈ ਅਤੇ ਅੰਤ ਸਮਾਜ ਤੋਂ ਹੀ ਰੁਖ਼ਸਤ ਲੈਂਦਾ ਹੈ। ਜਦ ਉਹ ਸਮਾਜ ਤੋਂ ਇੰਨਾ ਕੁਝ ਪ੍ਰਾਪਤ ਕਰਦਾ ਹੈ ਤਾਂ ਇਸ ਬਦਲੇ ਸਮਾਜ ਨੂੰ ਕੁਝ ਦੇਣਾ ਵੀ ਉਸਦਾ ਇਕ ਪਵਿੱਤਰ ਫ਼ਰਜ਼ ਬਣ ਜਾਂਦਾ ਹੈ। ਇਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਸਮਾਜ ਦੇ ਨਿਯਮਾਂ ਦਾ ਪੂਰੀ ਤਰ੍ਹਾਂ ਪਾਲਣ ਕਰੇ। ਸਮਾਜ ਵਿਚ ਅਮਨ-ਸ਼ਾਂਤੀ ਬਣਾ ਕੇ ਰੱਖੇ, ਕਿਸੇ ਵੀ ਸਮਾਜ-ਵਿਰੋਧੀ ਗਤੀਵਿਧੀ ਵਿਚ ਭਾਗ ਨਾ ਲਵੇ, ਕਿਸੇ ਦੂਜੇ ਦਾ ਹੱਕ ਮਾਰਨ ਦੀ ਕੋਸ਼ਿਸ਼ ਨਾ ਕਰੇ, ਆਪਣੇ ਅਧਿਕਾਰਾਂ ਦੇ ਨਾਲ-ਨਾਲ ਆਪਣੇ ਫ਼ਰਜ਼ਾਂ ਪ੍ਰਤੀ ਵੀ ਸੁਚੇਤ ਰਹੇ, ਆਪਣੇ ਆਲੇ-ਦੁਆਲੇ ਦੀ ਸਫ਼ਾਈ ਰੱਖੇ, ਸਰਬੱਤ ਦੇ ਭਲੇ ਬਾਰੇ ਸੋਚੇ ਅਤੇ ਹਰ ਸਮਾਜਿਕ ਕਾਰਜ ਵਿਚ ਆਪਣਾ ਬਣਦਾ ਯੋਗਦਾਨ ਪਾਵੇ। ਜੇਕਰ ਮਨੁੱਖ ਚੰਗੇ ਹੋਣਗੇ ਤਾਂ ਸਮਾਜ ਖ਼ੁਦ-ਬ-ਖ਼ੁਦ ਹੀ ਚੰਗਾ ਬਣ ਜਾਵੇਗਾ।

ਸਹੀ ਜੀਵਨ-ਜਾਚ ਲਈ ਤੀਜੀ ਸ਼ਰਤ ਜੀਵਨ ਪ੍ਰਤੀ ਸਦਾਚਾਰਿਕ, ਸੰਤੁਲਿਤ ਅਤੇ ਸੰਜਮੀਂ ਪਹੁੰਚ ਹੈ। ਇਕ ਸਦਾਚਾਰ ਤੋਂ ਗਿਰਿਆ ਹੋਇਆ ਮਨੁੱਖ ਆਪਣੇ ਆਪ ਲਈ, ਆਪਣੇ ਪਰਿਵਾਰ ਲਈ ਅਤੇ ਆਪਣੇ ਸਮਾਜ ਲਈ ਇਕ ਕਲੰਕ ਹੁੰਦਾ ਹੈ। ਉਸ 'ਤੇ ਨਾ ਕੋਈ ਭਰੋਸਾ ਕਰਦਾ ਹੈ ਅਤੇ ਨਾ ਹੀ ਕੋਈ ਉਸਦੇ ਨੇੜੇ ਲੱਗਣਾ ਚਾਹੁੰਦਾ ਹੈ। ਦੂਜੇ ਪਾਸੇ, ਇਕ ਉੱਚੇ-ਸੁੱਚੇ ਕਿਰਦਾਰ ਅਤੇ ਸਦਾਚਾਰ ਵਾਲੇ ਵਿਅਕਤੀ ਦੀ ਹਰ ਪਾਸੇ ਸ਼ੋਭਾ ਹੁੰਦੀ ਹੈ ਅਤੇ ਉਹ ਸਭ ਦੇ ਸਤਿਕਾਰ ਦਾ ਪਾਤਰ ਹੁੰਦਾ ਹੈ। ਜੀਵਨ ਦਾ ਸਹੀ ਆਨੰਦ ਮਾਣਨ ਲਈ ਇਸ ਪ੍ਰਤੀ ਸੰਤੁਲਿਤ ਪਹੁੰਚ ਅਪਣਾਉਣੀ ਵੀ ਬਹੁਤ ਜ਼ਰੂਰੀ ਹੁੰਦੀ

ਹੈ। ਸਾਨੂੰ ਇਹ ਸ਼ੁਰੂ ਵਿਚ ਹੀ ਸਮਝ ਲੈਣਾ ਚਾਹੀਦਾ ਹੈ ਕਿ ਸਾਡਾ ਜੀਵਨ ਦੁੱਖਾਂ ਅਤੇ ਸੁੱਖਾਂ, ਖ਼ੁਸ਼ੀਆਂ ਅਤੇ ਗ਼ਮੀਆਂ, ਜਿੱਤਾਂ ਅਤੇ ਹਾਰਾਂ, ਸਫ਼ਲਤਾਵਾਂ ਅਤੇ ਅਸਫ਼ਲਤਾਵਾਂ, ਅਤੇ ਲਾਭਾਂ ਅਤੇ ਨੁਕਸਾਨਾਂ ਦਾ ਸੁਮੇਲ ਹੈ। ਸੋ, ਸਾਨੂੰ ਹਰ ਪ੍ਰਕਾਰ ਦੇ ਹਾਲਾਤਾਂ ਅਤੇ ਹਰ ਪ੍ਰਕਾਰ ਦੀਆਂ ਅਣਸੁਖਾਵੀਆਂ ਘਟਨਾਵਾਂ ਲਈ ਆਪਣੇ ਆਪ ਨੂੰ ਤਿਆਰ ਰੱਖਣਾ ਚਾਹੀਦਾ ਹੈ ਅਤੇ ਹਰ ਸਥਿਤੀ ਵਿਚ ਸਹਿਜ ਰਹਿਣ ਦਾ ਵੱਲ ਸਿੱਖਣਾ ਚਾਹੀਦਾ ਹੈ। ਨਾ ਖ਼ੁਸ਼ੀ ਦੇ ਸਮੇਂ ਆਪੇ ਤੋਂ ਬਾਹਰ ਹੋਈਏ, ਨਾ ਦੁੱਖ ਸਮੇਂ ਬਿਲਕੁਲ ਹੀ ਢੇਰੀ ਢਾਹ ਕੇ ਬੈਠ ਜਾਈਏ। ਅੱਤ ਹਰ ਸਥਿਤੀ ਵਿਚ ਹੀ ਬੁਰੀ ਹੁੰਦੀ ਹੈ ਅਤੇ ਇਸਦਾ ਨਤੀਜਾ ਵੀ ਬੁਰਾ ਹੀ ਹੁੰਦਾ ਹੈ। ਕੰਮ ਵੀ ਦੱਬ ਕੇ ਕਰੀਏ ਅਤੇ ਜੀਵਨ ਦਾ ਆਨੰਦ ਵੀ ਰੱਜ ਕੇ ਮਾਣੀਏ। ਨਾ ਇੰਨੇ ਨਰਮ ਹੋਈਏ ਕਿ ਮੋਮ ਵਾਂਗ ਹੀ ਪਿਘਲ ਜਾਈਏ ਅਤੇ ਨਾ ਹੀ ਇੰਨੇ ਸਖ਼ਤ ਹੋਈਏ ਕਿ ਪੱਥਰ ਵਾਂਗ ਕਿਸੇ ਚੀਜ਼ ਦਾ ਅਸਰ ਹੀ ਨਾ ਕਬੂਲੀਏ। ਨਾ ਇੰਨੇ ਮਿੱਠੇ ਹੋਈਏ ਕਿ ਦੇਖਦਿਆਂ ਹੀ ਹਰ ਕੋਈ ਮੂੰਹ ਵਿਚ ਪਾਉਣ ਦੀ ਕਰੇ ਅਤੇ ਨਾ ਹੀ ਇੰਨੇ ਕੌੜੇ ਹੋਈਏ ਕਿ ਦੇਖਣ ਵਾਲਾ ਦੂਰੋਂ ਹੀ ਥੂਹ-ਥੂਹ ਕਰਨ ਲੱਗ ਪਵੇ। ਆਪਣੇ ਆਪ ਨੂੰ ਹਮੇਸ਼ਾ ਸੰਜਮ ਵਿਚ ਰੱਖੀਏ। ਭੁੱਖ ਦਾ ਇਲਾਜ ਹੈ ਪਰ ਹਵਸ ਦਾ ਕੋਈ ਇਲਾਜ ਨਹੀਂ। ਸੁੱਖ ਨਾਮ ਹੀ ਸੰਜਮ, ਸੰਤੋਖ਼ ਅਤੇ ਸੰਤੁਸ਼ਟੀ ਦਾ ਹੈ।

ਸਹੀ ਜੀਵਨ-ਜਾਚ ਲਈ ਸਹੀ ਬੋਲ-ਬਾਣੀ ਦਾ ਹੋਣਾ ਵੀ ਬਹੁਤ ਜਰੂਰੀ ਹੈ। ਸਿਆਣੇ ਕਹਿੰਦੇ ਹਨ: 'ਪਹਿਲਾਂ ਤੋਲੋ, ਫਿਰ ਬੋਲੋ'। ਇਸਦਾ ਭਾਵ ਹੈ ਕਿ ਸਾਨੂੰ ਹਰ ਸ਼ਬਦ ਬਹੁਤ ਸੋਚ-ਸਮਝ ਕੇ ਬੋਲਣਾ ਚਾਹੀਦਾ ਹੈ ਅਤੇ ਸਾਡੇ ਦੁਆਰਾ ਬੋਲਿਆ ਗਿਆ ਇਕ ਵੀ ਗ਼ਲਤ ਜਾਂ ਅਢੁੱਕਵਾਂ ਸ਼ਬਦ ਸਾਡਾ ਭਾਰੀ ਨੁਕਸਾਨ ਕਰ ਸਕਦਾ ਹੈ ਅਤੇ ਸਾਡੇ ਕਿਸੇ ਮਿੱਤਰ ਨੂੰ ਦੁਸ਼ਮਣ ਵਿਚ ਬਦਲ ਸਕਦਾ ਹੈ। ਜ਼ੁਬਾਨ ਵਿਚੋਂ ਨਿਕਲਿਆ ਸ਼ਬਦ ਅਤੇ ਕਮਾਨ ਵਿਚੋਂ ਨਿਕਲਿਆ ਤੀਰ ਮੁੜ ਕਦੀ ਵੀ ਵਾਪਿਸ ਨਹੀਂ ਆ ਸਕਦੇ ਅਤੇ ਆਪਣਾ ਅਸਰ ਜਰੂਰ ਦਿਖਾਉਂਦੇ ਹਨ। ਕਿਸੇ ਨੂੰ ਜਾਂ ਕਿਸੇ ਬਾਰੇ ਕਿਹਾ ਗਿਆ ਕੋਈ ਵੀ ਭੈੜਾ ਜਾਂ ਕੌੜਾ ਸ਼ਬਦ ਉਸ ਨੂੰ ਸਾਰੀ ਉਮਰ ਚੁਭਦਾ ਰਹਿੰਦਾ ਹੈ ਅਤੇ ਉਹ ਕਦੀ ਵੀ ਇਸ ਨੂੰ ਭੁਲਾ ਨਹੀਂ ਸਕਦਾ। ਇਸ ਲਈ ਹੀ ਕਿਹਾ ਜਾਂਦਾ ਹੈ ਕਿ ਤਲਵਾਰ ਦੇ ਫੱਟ ਤਾਂ ਮਿਟ ਜਾਂਦੇ ਹਨ ਪਰ ਜ਼ੁਬਾਨ ਦੇ ਫੱਟ ਕਦੀ ਨਹੀਂ ਮਿਟਦੇ। ਇਸਦੇ ਉਲਟ, ਮਿਠਾਸ ਅਤੇ ਪਿਆਰ ਭਰੇ ਦੋ ਸ਼ਬਦ ਵੀ ਪੱਥਰ-ਦਿਲਾਂ ਨੂੰ ਪਿਘਲਾ ਸਕਦੇ ਹਨ। ਜਦ ਵੀ ਬੋਲੋ, ਮਿੱਠਾ ਬੋਲੋ। ਕਦੀ ਵੀ ਨਿਮਰਤਾ ਦਾ ਪੱਲਾ ਨਾ ਛੱਡੋ। ਜੀ ਕਹੋ ਅਤੇ ਜੀ ਕਹਾਓ। ਜੇਕਰ ਬੋਲਣ ਦੀ ਲੋੜ ਨਾ ਹੋਵੇ ਜਾਂ ਬੋਲਣ ਨਾਲ ਕੋਈ ਨੁਕਸਾਨ ਹੋ ਸਕਦਾ ਹੋਵੇ, ਉੱਥੇ ਚੁੱਪ ਰਹਿਣਾ ਹੀ ਚੰਗਾ ਹੁੰਦਾ ਹੈ। 'ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ' - ਗੁਰੂ ਨਾਨਕ ਸਾਹਿਬ ਦਾ ਬਚਨ ਹੈ। ਵੈਸੇ ਵੀ ਬੰਦਾ ਘੱਟ ਬੋਲ ਕੇ, ਘੱਟ ਖਾ ਕੇ, ਘੱਟ ਖ਼ਰਚ ਕੇ ਅਤੇ ਘੱਟ ਸੌਂ ਕੇ ਕਦੀ ਨਹੀਂ ਪਛਤਾਉਂਦਾ। ਨਿਮਰਤਾ ਅਤੇ ਸਤਿਕਾਰ ਨਾਲ ਬੋਲਣ ਵਾਲੇ ਵਿਅਕਤੀ ਸਮਾਜ ਵਿਚ ਮਿਠਾਸ ਅਤੇ ਪਿਆਰ ਦੇ ਬੀਜ ਬੀਜਦੇ ਹਨ ਅਤੇ ਸਮੁੱਚੇ ਵਾਤਾਵਰਣ ਨੂੰ ਸੁਖਾਵਾਂ ਬਣਾਉਂਦੇ ਹਨ।

ਮਨੁੱਖੀ ਜੀਵਨ ਨੂੰ ਸਹੀ ਲੀਹ 'ਤੇ ਚਲਦਾ ਰੱਖਣ ਲਈ ਕੰਮ-ਸਭਿਆਚਾਰ ਨੂੰ

ਅਪਣਾਉਣਾ ਵੀ ਬਹੁਤ ਜਰੂਰੀ ਹੈ। ਵਿਹਲੜ ਮਨੁੱਖ ਆਪਣੇ ਆਪ ਉੱਪਰ, ਆਪਣੇ ਪਰਿਵਾਰ ਉੱਪਰ ਅਤੇ ਸਮੁੱਚੇ ਸਮਾਜ ਉੱਪਰ ਇਕ ਬੋਝ ਹੁੰਦਾ ਹੈ। ਵਿਹਲੇ ਮਨ ਨੂੰ ਸ਼ੈਤਾਨ ਦੀ ਕਾਰਜਸ਼ਾਲਾ ਕਿਹਾ ਜਾਂਦਾ ਹੈ, ਜਿਸਦਾ ਭਾਵ ਹੈ ਕਿ ਵਿਹਲਾ ਮਨੁੱਖ ਕੁਝ ਨਾ ਕੁਝ ਪੁੱਠਾ ਹੀ ਸੋਚਦਾ ਹੈ ਅਤੇ ਉਸ ਤੋਂ ਕਿਸੇ ਭਲੇ ਕੰਮ ਦੀ ਆਸ ਨਹੀਂ ਰੱਖੀ ਜਾ ਸਕਦੀ। ਵਿਹਲਾਪਣ ਮਨੁੱਖ ਨੂੰ ਸੁਸਤ, ਆਲਸੀ ਅਤੇ ਕੰਮਚੋਰ ਬਣਾਉਂਦਾ ਹੈ ਜਦਕਿ ਕੰਮ ਵਿਚ ਰੁੱਝਿਆ ਮਨੁੱਖ ਨਾ ਕੇਵਲ ਸਰੀਰਕ ਅਤੇ ਮਾਨਸਿਕ ਤੌਰ 'ਤੇ ਤੰਦਰੁਸਤ ਰਹਿੰਦਾ ਹੈ, ਸਗੋਂ ਰੂਹਾਨੀ ਤੌਰ 'ਤੇ ਵੀ ਸਕੂਨ ਵਿਚ ਰਹਿੰਦਾ ਹੈ। ਕੰਮ ਹੀ ਕਰਮ ਹੈ, ਕੰਮ ਹੀ ਧਰਮ ਹੈ ਅਤੇ ਕੰਮ ਹੀ ਸਭ ਤੋਂ ਵਧੀਆ ਪੂਜਾ-ਅਰਚਨਾ ਹੈ। ਮਨੁੱਖੀ ਜੀਵਨ ਦਾ ਉਦੇਸ਼ ਕੇਵਲ ਸ਼ੁਭ ਸੋਚਣਾ ਅਤੇ ਸ਼ੁਭ ਬੋਲਣਾ ਹੀ ਨਹੀਂ ਸਗੋਂ ਸ਼ੁਭ ਕਾਰਜ ਕਰਦੇ ਰਹਿਣਾ ਵੀ ਹੈ। ਚੇਤੇ ਰੱਖੋ, ਕੰਮ ਕਰਦੇ ਰਹਿਣ ਤੋਂ ਭਾਵ ਕੁਝ ਸਾਰਥਿਕ ਅਤੇ ਲਾਭਕਾਰੀ ਕਰਦੇ ਰਹਿਣ ਤੋਂ ਹੈ। ਇਹ ਵੀ ਚੇਤੇ ਰੱਖੋ ਕਿ ਕੰਮ ਨੂੰ ਕਦੀ ਵੀ ਬੋਝ ਸਮਝ ਕੇ ਨਾ ਕਰੋ ਸਗੋਂ ਪੂਰੇ ਸ਼ੌਕ ਅਤੇ ਉਤਸ਼ਾਹ ਨਾਲ ਕਰੋ ਕਿਉਂਕਿ ਕੇਵਲ ਇਸ ਤਰ੍ਹਾਂ ਕਰਨ ਨਾਲ ਹੀ ਤੁਹਾਨੂੰ ਆਪਣੇ ਕੰਮ ਵਿਚੋਂ ਪੂਰਾ ਆਨੰਦ ਆ ਸਕੇਗਾ।

ਸਹੀ ਜੀਵਨ-ਜਾਚ ਲਈ ਆਪਣੇ ਮਨ ਦੀ ਲਗਾਮ ਕਸ ਕੇ ਰੱਖਣੀ ਵੀ ਜਰੂਰੀ ਹੈ। ਸਾਡਾ ਮਨ ਬੜਾ ਚੰਚਲ ਹੈ ਅਤੇ ਇਹ ਹਮੇਸ਼ਾ ਹੀ ਬਾਂਦਰ ਵਾਂਗ ਟਪੂਸੀਆਂ ਮਾਰਦਾ ਰਹਿੰਦਾ ਹੈ। ਜਿੰਨੀ ਦੇਰ ਤਕ ਅਸੀਂ ਆਪਣੇ ਮਨ ਨੂੰ ਆਪਣੇ ਵੱਸ ਵਿਚ ਨਹੀਂ ਕਰ ਲੈਂਦੇ ਤਦ ਤਕ ਅਸੀਂ ਉਸ ਨੂੰ ਸਹੀ ਦਿਸ਼ਾ ਵੱਲ ਨਹੀਂ ਮੋੜ ਸਕਾਂਗੇ। ਆਪਣੇ ਮਨ ਨੂੰ ਜਿੱਤਣਾ ਸਾਰੇ ਜੱਗ ਨੂੰ ਜਿੱਤਣ ਦੇ ਬਰਾਬਰ ਹੁਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵੀ ਬਚਨ ਹੈ: 'ਮਨਿ ਜੀਤੈ ਜਗੁ ਜੀਤੁ'। ਇੱਥੇ ਮਨ ਨੂੰ ਜਿੱਤਣ ਤੋਂ ਭਾਵ ਇਸ ਨੂੰ ਕਾਮ, ਕਰੋਧ, ਲੋਭ, ਮੋਹ, ਹੰਕਾਰ, ਈਰਖ਼ਾ, ਬਦਲੇ ਦੀ ਭਾਵਨਾ ਆਦਿ ਵਰਗੀਆਂ ਬੁਰਾਈਆਂ ਵੱਲੋਂ ਮੋੜ ਕੇ ਚੰਗੇ ਪਾਸੇ ਲਾਉਣਾ ਹੈ। ਸਾਡਾ ਮਨ ਹੀ ਸਾਡਾ ਅੰਦਰਲਾ ਅਤੇ ਬਾਹਰਲਾ ਸੰਸਾਰ ਸਿਰਜਦਾ ਹੈ। ਇਹ ਸਾਡਾ ਮਨ ਹੀ ਹੁੰਦਾ ਹੈ, ਜੋ ਸਾਨੂੰ ਦਾਨਵ ਜਾਂ ਦੇਵ ਬਣਾਉਂਦਾ ਹੈ ਅਤੇ ਸਾਨੂੰ ਚੰਗੇ ਜਾਂ ਬੁਰੇ ਪਾਸੇ ਤੋਰਦਾ ਹੈ। ਚੇਤੇ ਰੱਖੀਏ, ਬੁਰੇ ਪਾਸੇ ਤੁਰਿਆ ਮਨੁੱਖ ਕੇਵਲ ਆਪਣੇ ਆਪ ਲਈ ਹੀ ਨਹੀਂ ਸਗੋਂ ਸਮੁੱਚੇ ਸਮਾਜ ਲਈ ਵੀ ਸਮੱਸਿਆ ਬਣਦਾ ਹੈ। ਇਸਦੇ ਉਲਟ, ਇਕ ਚੰਗੇ ਗੁਣਾਂ ਵਾਲਾ ਮਨੁੱਖ ਆਪ ਵੀ ਆਨੰਦ ਵਿਚ ਰਹਿੰਦਾ ਹੈ ਅਤੇ ਦੂਜਿਆਂ ਦੇ ਜੀਵਨ ਵਿਚ ਵੀ ਖ਼ੁਸ਼ੀਆਂ ਅਤੇ ਖੇੜਾ ਭਰਨ ਦੀ ਕੋਸ਼ਿਸ਼ ਕਰਦਾ ਹੈ। ਸਾਡੇ ਮਨ ਵਿਚ ਇੰਨੀ ਸ਼ਕਤੀ ਹੈ ਕਿ ਇਹ ਸਵਰਗ ਨੂੰ ਨਰਕ ਅਤੇ ਨਰਕ ਨੂੰ ਸਵਰਗ ਵਿਚ ਬਦਲ ਸਕਦਾ ਹੈ। ਸੋ, ਜੇਕਰ ਅਸੀਂ ਆਪਣੇ ਜੀਵਨ ਦਾ ਆਨੰਦ ਮਾਣਨਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਮਨ ਨੂੰ ਸਹੀ ਦਿਸ਼ਾ ਅਤੇ ਸਹੀ ਦਸ਼ਾ ਵਿਚ ਰੱਖਣਾ ਪਵੇਗਾ। ਇਸ ਨੂੰ ਬੁਰੀਆਂ ਭਾਵਨਾਵਾਂ ਅਤੇ ਨਕਾਰਾਤਮਿਕ ਰੁਚੀਆਂ ਤੋਂ ਦੂਰ ਰੱਖਣਾ ਪਵੇਗਾ ਅਤੇ ਇਸ ਨੂੰ ਸਕਾਰਾਤਮਿਕ ਰੁਚੀਆਂ ਅਤੇ ਚੰਗੇ ਵਿਚਾਰਾਂ ਨਾਲ ਭਰਨਾ ਪਵੇਗਾ।

ਅਖ਼ੀਰ ਵਿਚ ਇਹ ਸਮਝ ਲੈਣਾ ਵੀ ਜਰੂਰੀ ਹੈ ਕਿ ਮਾਨਵੀ ਕਦਰਾਂ-ਕੀਮਤਾਂ ਤੋਂ

ਕੋਰਾ ਮਨੁੱਖ ਚਾਹੇ ਕਿੰਨਾ ਵੀ ਬੁੱਧੀਮਾਨ, ਵਿਦਵਾਨ, ਧਨਵਾਨ, ਬਲਵਾਨ ਜਾਂ ਉੱਚੇ ਅਹੁਦੇ ਦਾ ਮਾਲਿਕ ਹੋਵੇ, ਉਸ ਨੂੰ ਜੀਵਨ-ਜਾਚ ਤੋਂ ਕੋਰਾ ਹੀ ਸਮਝਿਆ ਜਾਵੇਗਾ। ਮਨੁੱਖੀ ਜੀਵਨ ਨੂੰ ਸਾਰਥਿਕ ਬਣਾਉਣ ਲਈ ਅਤੇ ਇਸਦਾ ਸਹੀ ਆਨੰਦ ਮਾਣਨ ਲਈ ਜਰੂਰੀ ਹੈ ਕਿ ਮਨੁੱਖ ਉੱਚੀਆਂ-ਸੁੱਚੀਆਂ ਮਾਨਵੀ ਕਦਰਾਂ-ਕੀਮਤਾਂ ਦਾ ਧਾਰਨੀ ਹੋਵੇ। ਉਸਦਾ ਆਚਾਰ-ਵਿਹਾਰ ਅਤੇ ਚਰਿੱਤਰ ਉੱਚਾ-ਸੁੱਚਾ ਹੋਵੇ; ਉਹ ਆਪਣੀ ਕਹਿਣੀ ਅਤੇ ਕਰਨੀ ਦਾ ਪੂਰਾ ਹੋਵੇ; ਉਹ ਸੰਜਮੀਂ, ਸੁਹਿਰਦ, ਸਪਸ਼ਟ ਅਤੇ ਸੱਚ ਨੂੰ ਪਰਨਾਇਆ ਹੋਇਆ ਹੋਵੇ; ਉਹ ਕਿਸੇ ਵੀ ਹਾਲਤ ਵਿਚ ਇਮਾਨਦਾਰੀ, ਵਫ਼ਾਦਾਰੀ, ਖ਼ੁਦਦਾਰੀ, ਦਿਲਦਾਰੀ ਅਤੇ ਸੰਜ਼ੀਦਗੀ ਦਾ ਪੱਲਾ ਨਾ ਛੱਡੇ; ਉਹ ਹਮੇਸ਼ਾ ਆਪਣੇ ਆਪ ਨਾਲ, ਆਪਣੇ ਪਰਿਵਾਰ ਨਾਲ, ਆਪਣੇ ਸਮਾਜ ਨਾਲ ਅਤੇ ਪੂਰੀ ਕੁਦਰਤ ਨਾਲ ਇਕ-ਸੁਰ ਹੋ ਕੇ ਰਹੇ; ਉਸ ਅੰਦਰ ਮਾਨਵੀ ਪ੍ਰੇਮ, ਸਮਾਜ-ਸੇਵਾ, ਤਿਆਗ ਅਤੇ ਦਇਆ ਦੀ ਭਾਵਨਾ ਕੁੱਟ-ਕੁੱਟ ਕੇ ਭਰੀ ਹੋਈ ਹੋਵੇ; ਉਹ ਅਨੁਸ਼ਾਸਨ ਵਿਚ ਰਹਿਣ, ਨਿਯਮਾਂ ਦਾ ਪਾਲਣ ਕਰਨ, ਆਪਣੇ ਫ਼ਰਜ਼ ਨੂੰ ਤਨਦੇਹੀ ਨਾਲ ਪੂਰਾ ਕਰਨ ਅਤੇ ਸਾਦਗੀ ਨੂੰ ਆਪਣਾ ਧਰਮ ਸਮਝਦਾ ਹੋਵੇ, ਅਤੇ; ਉਸ ਨੂੰ ਆਪਣੇ ਅਸੂਲ ਆਪਣੀ ਜਾਨ ਤੋਂ ਵੀ ਵੱਧ ਪਿਆਰੇ ਹੋਣ। ਅਜਿਹੇ ਗੁਣਾਂ ਦੇ ਧਾਰਨੀ ਮਨੁੱਖ ਦਾ ਜੀਵਨ ਪੂਰਨ ਤੌਰ 'ਤੇ ਸੰਤੁਸ਼ਟ ਹੁੰਦਾ ਹੈ ਅਤੇ ਉਸਦੀ ਇਸ ਤਰ੍ਹਾਂ ਦੀ ਜੀਵਨ-ਜਾਚ ਕੇਵਲ ਉਸਦੇ ਆਪਣੇ ਜੀਵਨ ਨੂੰ ਹੀ ਖ਼ੁਸ਼ੀਆਂ ਅਤੇ ਖੇੜਿਆਂ ਨਾਲ ਭਰਪੂਰ ਨਹੀਂ ਰਖਦੀ ਸਗੋਂ ਅਜਿਹਾ ਮਨੁੱਖ ਜਿੱਥੇ ਵੀ ਰਹਿੰਦਾ, ਜਾਂਦਾ, ਜਾਂ ਉੱਠਦਾ-ਬੈਠਦਾ ਹੈ, ਉਹ ਉੱਥੇ ਹੀ ਖ਼ੁਸ਼ੀਆਂ-ਖੇੜਿਆਂ ਦੀ ਬਰਸਾਤ ਕਰਦਾ ਰਹਿੰਦਾ ਹੈ, ਬਰਕਤਾਂ ਦੇ ਲੰਗਰ ਲਾਉਂਦਾ ਰਹਿੰਦਾ ਹੈ ਅਤੇ ਆਪਣੇ ਜੀਵਨ ਦੇ ਨਾਲ-ਨਾਲ ਦੂਜਿਆਂ ਦੇ ਜੀਵਨ ਨੂੰ ਵੀ ਫੁੱਲਾਂ ਦੀ ਸੇਜ, ਚਾਨਣ ਦਾ ਚਸ਼ਮਾਂ ਅਤੇ ਇਕ ਸੁਹਾਣਾ ਸਫ਼ਰ ਬਣਾ ਕੇ ਰਖਦਾ ਹੈ।



# 17

## ਉਮਰਾਂ 'ਚ ਕੀ ਰੱਖਿਐ...

ਪੰਜਾਬੀ ਦੇ ਨਾਮਵਰ ਗਾਇਕ ਗੁਰਦਾਸ ਮਾਨ ਦੇ ਇਕ ਹਰਮਨਪਿਆਰੇ ਗੀਤ ਦੇ ਇਹ ਬੋਲ - 'ਦਿਲ ਹੋਣਾ ਚਾਹੀਦੈ ਜਵਾਨ, ਉਮਰਾਂ 'ਚ ਕੀ ਰੱਖਿਐ' - ਜਦ ਵੀ ਸੁਣਦਾ ਹਾਂ ਤਾਂ ਮਨ ਵਿਚ ਕਈ ਤਰ੍ਹਾਂ ਦੇ ਖ਼ਿਆਲ ਪੈਦਾ ਹੋਣ ਦੇ ਨਾਲ-ਨਾਲ ਬਹੁਤ ਸਾਰੀਆਂ ਸੁਣੀਆਂ-ਸੁਣਾਈਆਂ ਅਤੇ ਸੱਚੀਆਂ ਕਹਾਣੀਆਂ ਅਤੇ ਘਟਨਾਵਾਂ ਵੀ ਜ਼ਿਹਨ ਵਿਚ ਘੁੰਮਣ ਲਗਦੀਆਂ ਹਨ। ਅਜਿਹੇ ਮੌਕਿਆਂ 'ਤੇ ਮਨ ਅਕਸਰ ਹੀ ਇਹ ਮੰਨਣ ਲਈ ਮਜਬੂਰ ਹੋ ਜਾਂਦਾ ਹੈ ਕਿ ਮਨੁੱਖ ਆਪਣੇ ਕੰਮਾਂ ਵਿਚ ਜਿਉਂਦਾ ਹੈ, ਸਾਲਾਂ ਵਿਚ ਨਹੀਂ ਅਤੇ ਜੀਵਨ ਵਿਚ ਕੋਈ ਵੀ ਵੱਡਾ ਮਾਅਰਕਾ ਮਾਰਨ ਲਈ, ਕੋਈ ਮਾਣ-ਮੱਤੀ ਪ੍ਰਾਪਤੀ ਕਰਨ ਲਈ ਜਾਂ ਕਿਸੇ ਜ਼ਿਕਰਯੋਗ ਬੁਲੰਦੀ 'ਤੇ ਪਹੁੰਚਣ ਲਈ ਨਾ ਤਾਂ ਕੋਈ ਨਿਸ਼ਚਤ ਉਮਰ ਹੈ ਅਤੇ ਨਾ ਹੀ ਉਮਰ ਦੀ ਕੋਈ ਸੀਮਾ ਹੈ। ਕੋਈ ਮਨੁੱਖ ਆਪਣੀ ਛੋਟੀ ਜਿਹੀ ਉਮਰ ਵਿਚ ਵੀ ਕੋਈ ਅਜਿਹਾ ਕਾਰਨਾਮਾ ਕਰ ਸਕਦਾ ਹੈ, ਜਿਸ ਨੂੰ ਰਹਿੰਦੀ ਦੁਨੀਆਂ ਤਕ ਯਾਦ ਕੀਤਾ ਜਾਂਦਾ ਹੈ ਅਤੇ ਕੋਈ ਮਨੁੱਖ ਆਪਣੀ ਉਮਰ ਦੇ ਉਸ ਪੜਾਅ 'ਤੇ ਪਹੁੰਚ ਕੇ ਵੀ ਕੋਈ ਸ਼ਾਨਾ-ਮੱਤੀਆਂ ਅਤੇ ਸਦਾ ਯਾਦ ਰਹਿਣ ਵਾਲੀਆਂ ਪੈੜਾਂ ਛੱਡ ਸਕਦਾ ਹੈ, ਜਦ ਬਹੁਗਿਣਤੀ ਲੋਕ ਜਾਂ ਤਾਂ ਦੁਨੀਆਂ ਛੱਡ ਚੁੱਕੇ ਹੁੰਦੇ ਹਨ ਜਾਂ ਫਿਰ ਛੱਡਣ ਦੀ ਤਿਆਰੀ ਕਰ ਰਹੇ ਹੁੰਦੇ ਹਨ।

ਜਵਾਨੀ ਅਤੇ ਬੁਢਾਪੇ ਦਾ ਅੰਤਰ ਕਰਦਿਆਂ ਅਕਸਰ ਕਿਹਾ ਜਾਦਾ ਹੈ ਕਿ ਜਵਾਨੀ ਵਿਚ ਮਨੁੱਖ ਅੰਦਰ ਸ਼ਕਤੀ ਹੁੰਦੀ ਹੈ, ਜੋਸ਼ ਹੁੰਦਾ ਹੈ, ਉਤਸ਼ਾਹ ਹੁੰਦਾ ਹੈ; ਉਸਦਾ ਮਨ ਵਧੇਰੇ ਚੰਚਲ, ਕਲਪਨਾ-ਸ਼ਕਤੀ ਵਧੇਰੇ ਉਪਜਾਊ ਅਤੇ ਸਰੀਰ ਵਧੇਰੇ ਸੁਡੌਲ ਹੁੰਦਾ ਹੈ; ਉਸ ਵਿਚ ਵਧੇਰੇ ਹਿੰਮਤ, ਹੌਸਲਾ ਅਤੇ ਦ੍ਰਿੜ੍ਹਤਾ ਹੁੰਦੀ ਹੈ, ਅਤੇ; ਉਹ ਆਸਾਂ, ਉਮੰਗਾਂ ਅਤੇ ਅਰਮਾਨਾਂ ਸਹਾਰੇ ਜਿਉਂਦਾ ਹੈ। ਇਸਦੇ ਉਲਟ, ਬੁਢਾਪੇ ਨੂੰ ਬਲਹੀਣਤਾ, ਉਤਸ਼ਾਹਹੀਣਤਾ, ਨਿਰਾਸ਼ਤਾ, ਲਾਚਾਰੀ ਅਤੇ ਬੇਉਮੀਦੀ ਦਾ ਹੀ ਦੂਜਾ ਰੂਪ ਸਮਝਿਆ ਜਾਂਦਾ ਹੈ। ਪਰ ਇਹ ਸੋਚ ਠੀਕ ਨਹੀਂ ਜਾਪਦੀ ਕਿਉਂਕਿ ਜਵਾਨੀ ਅਤੇ ਬੁਢਾਪੇ ਦਾ ਸਬੰਧ ਵਿਅਕਤੀ ਦੀ ਉਮਰ ਨਾਲ ਨਹੀਂ ਸਗੋਂ ਉਸਦੀ ਸੋਚ ਨਾਲ ਹੁੰਦਾ ਹੈ। ਉਮਰ ਭਾਵੇਂ ਕੁਝ ਵੀ ਹੋਵੇ, ਜੇਕਰ ਸਾਡੀ ਸੋਚ ਬੁੱਢੀ ਹੈ ਤਾਂ ਅਸੀਂ ਬੁੱਢੇ ਸਮਝੇ ਜਾਵਾਂਗੇ ਅਤੇ ਜੇਕਰ ਸਾਡੀ ਸੋਚ ਜਵਾਨਾਂ ਵਾਲੀ ਹੈ ਤਾਂ ਅਸੀਂ ਉਮਰ ਦੇ ਅੰਤਲੇ ਦਿਨਾਂ ਵਿਚ ਵੀ ਜਵਾਨ ਸਮਝੇ ਜਾਵਾਂਗੇ। ਜਵਾਨੀ ਅਤੇ ਬੁਢਾਪੇ ਬਾਰੇ ਆਪਣੇ ਵਿਚਾਰ ਦਿੰਦਿਆਂ ਪ੍ਰਸਿੱਧ ਅਮਰੀਕਨ ਲੇਖਕ ਸੈਮੂਅਲ ਉਲਮਾਨ (1840-1924) ਨੇ ਲਿਖਿਆ ਹੈ:

'ਜਵਾਨੀ ਕੋਈ ਉਮਰ ਦਾ ਸਮਾਂ ਨਹੀਂ ਹੁੰਦੀ, ਇਹ ਤਾਂ ਮਨ ਦੀ ਇਕ ਅਵਸਥਾ ਦਾ ਨਾਮ ਹੈ। ਇਹ ਗ਼ੁਲਾਬੀ ਗੱਲ੍ਹਾਂ, ਲਾਲ-ਸੂਹੇ ਬੁੱਲ੍ਹਾਂ ਅਤੇ ਲਚਕੀਲੇ ਗੋਡਿਆਂ ਦਾ ਨਾਮ ਨਹੀਂ; ਇਹ ਤਾਂ ਇੱਛਾ-ਸ਼ਕਤੀ, ਕਲਪਨਾ, ਜਜ਼ਬਾਤਾਂ ਤੇ ਜੀਵਨ ਦੇ ਡੂੰਘੇ ਚਸ਼ਮਿਆਂ ਦੀ ਸ਼ਕਤੀ ਅਤੇ ਤਾਜ਼ਗੀ ਦਾ ਨਾਮ ਹੈ। ਜਵਾਨੀ ਦਾ ਭਾਵ ਹੁੰਦਾ ਹੈ, ਡਰ ਉੱਪਰ ਹੌਂਸਲੇ ਦੀ ਜਿੱਤ ਅਤੇ ਅਰਾਮ-ਪ੍ਰਸਤੀ ਉੱਪਰ ਸਾਹਸੀ ਕਾਰਨਾਮਿਆਂ ਦਾ ਹਾਵੀ ਹੋਣਾ। ਇਹ ਸਭ ਕੁਝ ਇਕ ਸੱਠ ਸਾਲ ਦੇ ਵਿਅਕਤੀ ਅੰਦਰ ਇਕ ਵੀਹ ਸਾਲ ਦੇ ਲੜਕੇ ਨਾਲੋਂ ਵਧੇਰੇ ਦੇਖਣ ਨੂੰ ਮਿਲ ਸਕਦੇ ਹਨ। ਕੋਈ ਵੀ ਸਾਲਾਂ ਦੀ ਗਿਣਤੀ ਵਧਣ ਨਾਲ ਬੁੱਢਾ ਨਹੀਂ ਹੁੰਦਾ; ਬੁੱਢੇ ਅਸੀਂ ਉਸ ਸਮੇਂ ਹੁੰਦੇ ਹਾਂ ਜਦ ਅਸੀਂ ਆਪਣੇ ਆਦਰਸ਼ ਤਿਆਗ ਦਿੰਦੇ ਹਾਂ। ਉਮਰ ਸਾਡੀ ਚਮੜੀ 'ਤੇ ਝੁਰੜੀਆਂ ਪਾ ਸਕਦੀ ਹੈ ਪਰ ਉਤਸ਼ਾਹ ਦੀ ਕਮੀ ਸਾਡੀ ਰੂਹ 'ਤੇ ਝੁਰੜੀਆਂ ਪਾ ਦਿੰਦੀ ਹੈ। ਚਿੰਤਾ, ਡਰ ਅਤੇ ਆਪਣੇ ਆਪ ਉੱਪਰ ਬੇ-ਵਿਸ਼ਵਾਸੀ ਸਾਡੇ ਦਿਲ ਨੂੰ ਝੁਕਾ ਦਿੰਦੀ ਹੈ ਅਤੇ ਸਾਡੀ ਰੂਹ ਨੂੰ ਮਿੱਟੀ ਵਿਚ ਮਿਲਾ ਦਿੰਦੀ ਹੈ। ਮਨੁੱਖ ਭਾਵੇਂ ਸੱਠ ਸਾਲ ਦਾ ਹੋਵੇ ਜਾਂ ਸੋਲ੍ਹਾਂ ਸਾਲ ਦਾ ਹੋਵੇ, ਉਸਦੇ ਦਿਲ ਵਿਚ ਕੁਝ ਅਦਭੁੱਤ ਦੇਖਣ ਦੀ, ਕੁਝ ਅਦਭੁਤ ਜਾਣਨ ਦੀ, ਕੁਝ ਅਦਭੁੱਤ ਕਰਨ ਦੀ ਅਤੇ ਜੀਵਨ ਦੀ ਖੇਡ ਦਾ ਆਨੰਦ ਮਾਣਨ ਦੀ ਬੱਚਿਆਂ ਵਰਗੀ ਭੁੱਖ ਹੁੰਦੀ ਹੈ। ਤੁਹਾਡੇ, ਮੇਰੇ ਅਤੇ ਸਭ ਦੇ ਦਿਲਾਂ ਦੇ ਧੁਰ ਅੰਦਰ ਇਕ ਬੇਤਾਰ ਯੰਤਰ ਹੁੰਦਾ ਹੈ: ਜਦ ਤਕ ਇਹ ਯੰਤਰ ਰੱਬ ਅਤੇ ਮਨੁੱਖਾਂ ਤੋਂ ਸੁੰਦਰਤਾ, ਆਸ, ਖ਼ੁਸ਼ੀ, ਹੌਂਸਲਾ ਅਤੇ ਸ਼ਕਤੀ ਦੇ ਸੰਦੇਸ਼ ਪ੍ਰਾਪਤ ਕਰਦਾ ਰਹੇਗਾ, ਤਦ ਤਕ ਅਸੀਂ ਜਵਾਨ ਰਹਾਂਗੇ। ਜਦ ਸਾਡੇ ਏਰੀਅਲ ਹੇਠ ਡਿੱਗ ਪਏ ਅਤੇ ਸਾਡੀਆਂ ਆਤਮਾਵਾਂ ਸਨਕ ਅਤੇ ਨਿਰਾਸ਼ਾਵਾਦ ਦੀ ਬਰਫ਼ ਥੱਲੇ ਦਬ ਗਈਆਂ ਤਾਂ ਭਾਵੇਂ ਸਾਡੀ ਉਮਰ ਵੀਹ ਸਾਲ ਦੀ ਹੀ ਕਿਉਂ ਨਾ ਹੋਵੇ, ਅਸੀਂ ਬੁੱਢੇ ਹੋ ਜਾਵਾਂਗੇ। ਜਦ ਤਕ ਸਾਡੇ ਏਰੀਅਲ ਇੰਨੇ ਕੁ ਉੱਚੇ ਹਨ ਕਿ ਉਹ ਆਸ਼ਾਵਾਦ ਦੀਆਂ ਤਰੰਗਾਂ ਨੂੰ ਆਪਣੇ ਕਲਾਵੇ ਵਿਚ ਲੈ ਸਕਦੇ ਹੋਣ ਤਾਂ ਅਸੀਂ ਉਮੀਦ ਕਰ ਸਕਦੇ ਹਾਂ ਕਿ ਅਸੀਂ ਅੱਸੀ ਸਾਲ ਦੇ ਹੋ ਕੇ ਵੀ ਜਵਾਨੀ ਵਿਚ ਹੀ ਇਸ ਸੰਸਾਰ ਤੋਂ ਵਿਦਾਅ ਹੋਵਾਂਗੇ।'

ਵਿਸ਼ਵ ਇਤਿਹਾਸ ਤੇ ਸਰਸਰੀ ਜਿਹੀ ਨਜ਼ਰ ਮਾਰਨ ਨਾਲ ਹੀ ਸਾਨੂੰ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਨਾ ਤਾਂ ਮਹਾਨਤਾ ਦੀ ਪੌੜੀ 'ਤੇ ਚੜ੍ਹਨਾ ਸ਼ੁਰੂ ਕਰਨ ਦੀ ਕੋਈ ਉਮਰ ਹੁੰਦੀ ਹੈ, ਨਾ ਇਸਦੇ ਸਿਖ਼ਰਲੇ ਟੰਬੇ 'ਤੇ ਪਹੁੰਚਣ ਦੀ ਕੋਈ ਉਮਰ ਹੁੰਦੀ ਹੈ ਅਤੇ ਨਾ ਹੀ ਸੱਚ-ਮੁੱਚ ਮਹਾਨ ਕਹਾਉਣ ਲਈ ਉਸ ਮਹਾਨਤਾ ਦੀ ਚੋਟੀ 'ਤੇ ਬੈਠੇ ਰਹਿਣ ਦੀ ਕੋਈ ਸਮਾਂ ਸੀਮਾਂ ਹੈ। ਈਸਾਈ ਧਰਮ ਦੇ ਬਾਨੀ ਈਸਾ ਮਸੀਹ ਦੀ ਉਮਰ ਉਸ ਸਮੇਂ ਲਗਭਗ 30 ਸਾਲ ਸੀ ਜਦ ਉਸਨੇ ਫ਼ਿਲਸਤੀਨ ਵਿਚ ਇਹ ਪ੍ਰਚਾਰ ਕਰਨਾ ਸ਼ੁਰੂ ਕੀਤਾ ਕਿ ਉਹ ਪਰਮਾਤਮਾ ਦਾ ਪੁੱਤਰ ਅਤੇ ਲੋਕਾਂ ਦਾ ਉਹ ਮਸੀਹਾ ਹੈ, ਜਿਸਦੀ ਯਹੂਦੀ ਲੋਕ ਲੰਮੇ ਸਮੇਂ ਤੋਂ ਇੰਤਜ਼ਾਰ ਕਰ ਰਹੇ ਹਨ ਅਤੇ ਜਿਸਦਾ 'ਪੁਰਾਣੇ ਅਹਿਦਨਾਮੇ' (ਓਲਡ ਟੈਸਟਾਮੈਂਟ) ਵਿਚ ਜ਼ਿਕਰ ਕੀਤਾ ਗਿਆ ਹੈ। ਉਸ ਸਮੇਂ ਫ਼ਿਲਸਤੀਨ ਰੋਮਨ ਸਾਮਰਾਜ ਦੇ ਅਧੀਨ ਸੀ ਅਤੇ ਰੋਮਨ ਗਵਰਨਰ ਨੇ ਉਸ ਨੂੰ ਤਿੰਨ ਸਾਲ ਬਾਅਦ ਹੀ ਗ੍ਰਿਫ਼ਤਾਰ ਕਰਵਾ

ਕੇ ਸੂਲ਼ੀ 'ਤੇ ਚੜ੍ਹਾ ਦਿੱਤਾ। ਉਸ ਸਮੇਂ ਈਸਾ ਦੀ ਉਮਰ ਕੇਵਲ 33 ਸਾਲ ਸੀ। ਇਸ ਤਰ੍ਹਾਂ ਕੇਵਲ ਤਿੰਨ ਸਾਲ ਦੇ ਨਿਗੂਣੇ ਜਿਹੇ ਸਮੇਂ ਵਿਚ ਉਸਨੇ ਇਕ ਅਜਿਹੇ ਧਰਮ ਦੀ ਸਥਾਪਨਾ ਕਰ ਦਿੱਤੀ, ਜਿਸ ਨੂੰ ਮੰਨਣ ਵਾਲੇ ਅੱਜ ਦੁਨੀਆਂ ਦੇ ਲਗਭਗ ਹਰ ਹਿੱਸੇ ਵਿਚ ਮਿਲ ਸਕਦੇ ਹਨ।

ਧਰਮ ਦੇ ਖ਼ੇਤਰ ਵਿਚੋਂ ਕੁਝ ਹੋਰ ਉਦਾਹਰਣਾਂ ਦੇਖੋ: ਜੈਨ ਧਰਮ ਦੇ ਮੋਢੀ ਭਗਵਾਨ ਮਹਾਵੀਰ ਤੀਹ ਸਾਲ ਦੀ ਉਮਰ ਵਿਚ ਆਪਣੀ ਰਿਆਸਤ, ਆਪਣਾ ਪਰਿਵਾਰ ਅਤੇ ਆਪਣਾ ਧਨ-ਮਾਲ ਤਿਆਗ ਕੇ ਇਕ ਸੰਨਿਆਸੀ ਵਾਂਗ ਜੰਗਲਾਂ ਵਿਚ ਘੁੰਮਣ ਲੱਗੇ। ਇਸ ਸਮੇਂ ਦੌਰਾਨ ਆਪ ਨੇ ਘੋਰ ਤਪੱਸਿਆ ਅਤੇ ਧਿਆਨ ਯੋਗ ਕੀਤਾ ਤੇ ਇਹ ਸਿਲਸਿਲਾ ਬਾਰ੍ਹਾਂ ਸਾਲ ਤੋਂ ਵੀ ਵੱਧ ਸਮੇਂ ਲਈ ਚਲਦਾ ਰਿਹਾ। ਆਖ਼ਰਕਾਰ ਆਪ ਨੂੰ ਗਿਆਨ ਦੀ ਪ੍ਰਾਪਤੀ ਹੋਈ, ਜੋ ਉਹ ਅਗਲੇ ਤੀਹ ਸਾਲਾਂ ਤਕ ਦੁਨੀਆਂ ਨੂੰ ਵੰਡਦੇ ਰਹੇ। ਇਸ ਤਰ੍ਹਾਂ ਹੀ ਮਹਾਤਮਾ ਬੁੱਧ ਕੇਵਲ ਉਨੱਤੀ ਸਾਲ ਦੀ ਉਮਰ ਵਿਚ ਘਰ-ਬਾਰ ਤਿਆਗ ਕੇ ਬਾਹਰ ਜੰਗਲਾਂ ਵਿਚ ਚਲੇ ਗਏ। ਉਨ੍ਹਾਂ ਨੂੰ ਛੇ ਸਾਲ ਬਾਅਦ ਗਿਆਨ ਪ੍ਰਾਪਤੀ ਹੋਈ ਅਤੇ ਉਹ ਪੂਰੇ ਬਿਆਲੀ ਸਾਲ ਮਾਨਵਤਾ ਨੂੰ ਸੱਚ ਦਾ ਉਪਦੇਸ਼ ਦਿੰਦੇ ਰਹੇ। ਇਸਲਾਮ ਧਰਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਨੇ ਚਾਲ਼ੀ ਸਾਲ ਦੀ ਉਮਰ ਵਿਚ ਪ੍ਰਗਟ ਕੀਤਾ ਕਿ ਉਨ੍ਹਾਂ ਨੂੰ ਹਿਰਾ ਪਹਾੜ ਦੀ ਇਕ ਗੁਫ਼ਾ ਵਿਚ ਫ਼ਰਿਸ਼ਤਾ ਜ਼ਿਬਰਾਇਲ ਮਿਲਿਆ ਹੈ, ਜਿਸਨੇ ਉਨ੍ਹਾ ਨੂੰ ਖ਼ੁਦਾ ਦਾ ਪੈਗ਼ਾਮ ਦਿੱਤਾ ਹੈ। ਇਸ ਸਮੇਂ ਤੋਂ ਉਹ ਪੈਗ਼ੰਬਰ ਵਜੋਂ ਪ੍ਰਸਿੱਧ ਹੋਣ ਲੱਗੇ ਅਤੇ ਉਨ੍ਹਾਂ ਨੇ ਇਸਲਾਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਜਦ ਆਪ ਦਾ ਦੇਹਾਂਤ ਹੋਇਆ ਤਾਂ ਉਸ ਸਮੇਂ ਉਨ੍ਹਾਂ ਦੀ ਉਮਰ ਲਗਭਗ ਇਕਾਹਠ ਸਾਲ ਸੀ।

ਇਸ ਤਰ੍ਹਾਂ ਦੀਆਂ ਕੁਝ ਵਿਲੱਖਣ ਉਦਾਹਰਣਾਂ, ਜੋ ਇਹ ਸਿੱਧ ਕਰਦੀਆਂ ਹਨ ਕਿ ਮਹਾਨਤਾ ਦੀ ਪੌੜੀ ਚੜ੍ਹਨ ਲਈ ਕੋਈ ਵਿਸ਼ੇਸ਼ ਉਮਰ ਨਿਸ਼ਚਤ ਨਹੀਂ ਹੈ, ਸਿੱਖ ਧਰਮ ਵਿਚ ਵੀ ਮਿਲਦੀਆਂ ਹਨ। ਸਿੱਖਾਂ ਦੇ ਤੀਜੇ ਗੁਰੂ, ਗੁਰੂ ਅਮਰਦਾਸ ਜੀ ਜਦ ਗੁਰੂ ਅੰਗਦ ਦੇਵ ਜੀ ਦੇ ਲੜ ਲੱਗੇ ਤਾਂ ਉਸ ਸਮੇਂ ਉਨ੍ਹਾਂ ਦੀ ਉਮਰ ਸੱਠ ਸਾਲ ਤੋਂ ਵੀ ਉੱਪਰ ਸੀ। ਉਨ੍ਹਾਂ ਨੇ ਲਗਭਗ ਬਾਰ੍ਹਾਂ ਸਾਲ ਗੁਰੂ-ਘਰ ਦੀ ਨਿਸ਼ਕਾਮ ਸੇਵਾ ਕੀਤੀ ਅਤੇ ਉਨ੍ਹਾਂ ਦੀ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਸੇਵਾ ਤੋਂ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਗੁਰ-ਗੱਦੀ ਦਾ ਵਾਰਿਸ ਥਾਪ ਦਿੱਤਾ ਗਿਆ। ਇਸ ਤਰ੍ਹਾਂ ਉਹ ਲਗਭਗ 73 ਸਾਲ ਦੀ ਉਮਰ ਵਿਚ ਗੁਰੂ ਬਣੇ ਅਤੇ ਕਰੀਬ ਪਚਾਨਵੇਂ ਸਾਲ ਦੀ ਉਮਰ ਵਿਚ ਜੋਤੀ ਜੋਤ ਸਮਾਏ। ਗੁਰੂ ਹਰਿ ਕ੍ਰਿਸ਼ਨ ਜੀ ਸਿੱਖਾਂ ਦੇ ਅੱਠਵੇਂ ਗੁਰੂ ਸਨ। ਉਨ੍ਹਾਂ ਨੂੰ ਬਾਲ-ਗੁਰੂ ਵੀ ਕਿਹਾ ਜਾਂਦਾ ਹੈ। ਜਦ ਉਨ੍ਹਾਂ ਨੂੰ ਗੁਰਿਆਈ ਮਿਲੀ ਤਾਂ ਉਨ੍ਹਾਂ ਦੀ ਉਮਰ ਸਾਢੇ ਕੁ ਪੰਜ ਸਾਲ ਦੀ ਸੀ ਅਤੇ ਉਹ ਅੱਠ ਕੁ ਸਾਲ ਦੀ ਉਮਰ ਵਿਚ ਹੀ ਜੋਤੀ ਜੋਤ ਸਮਾ ਗਏ। ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਦਸਵੇਂ ਗੁਰੂ ਸਨ ਅਤੇ ਉਨ੍ਹਾਂ ਨੂੰ ਨੌਂ ਸਾਲ ਦੀ ਬਾਲ ਉਮਰ ਵਿਚ ਹੀ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲਣੀ ਪਈ ਸੀ। ਉਨ੍ਹਾਂ ਨੇ ਖ਼ਾਲਸਾ ਪੰਥ ਦੀ ਸਾਜਨਾ ਵੀ ਕੀਤੀ, ਬਹੁਤ ਸਾਰੀਆਂ ਲੜਾਈਆਂ ਵੀ ਲੜੀਆਂ ਅਤੇ ਬਹੁਤ ਸਾਰੇ ਬਹੁਮੁੱਲੇ ਸਾਹਿਤ ਦੀ ਰਚਨਾ ਕਰਕੇ ਵਿਸ਼ਵ ਇਤਿਹਾਸ ਵਿਚ ਆਪਣਾ ਵਿਲੱਖਣ ਯੋਗਦਾਨ ਪਾਇਆ। ਆਪ ਬਿਆਲ਼ੀ ਸਾਲ ਦੀ

ਉਮਰ ਵਿਚ ਜੋਤੀ ਜੋਤ ਸਮਾ ਗਏ ਸਨ। ਆਪ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਫ਼ਤਹਿ ਸਿੰਘ ਅਤੇ ਬਾਬਾ ਜ਼ੋਰਾਵਰ ਸਿੰਘ ਨੇ ਕ੍ਰਮਵਾਰ ਸੱਤ ਅਤੇ ਨੌਂ ਸਾਲ ਦੀ ਬਾਲ ਉਮਰ ਵਿਚ ਹੀ ਧਰਮ ਲਈ ਉਹ ਵਿਲੱਖਣ ਕੁਰਬਾਨੀ ਦਿੱਤੀ, ਜਿਸਦੀ ਵਿਸ਼ਵ ਇਤਿਹਾਸ ਵਿਚ ਹੋਰ ਕੋਈ ਉਦਾਹਰਣ ਨਹੀਂ ਮਿਲਦੀ।

ਜੇਕਰ ਪੁਰਾਤਨ ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਅਸੀਂ ਦੇਖਦੇ ਹਾਂ ਕਿ ਵਿਸ਼ਵ-ਜੇਤੂ ਬਣਨ ਦਾ ਸੁਪਨਾ ਲੈ ਕੇ ਧੜਾ-ਧੜ ਮੁਲਕ ਜਿੱਤਣ ਵਾਲਾ ਸਮਰਾਟ ਸਿਕੰਦਰ ਆਪਣੀ ਉਮਰ ਦੇ ਤੇਤੀਵੇਂ ਸਾਲ ਵਿਚ ਹੀ ਸੰਸਾਰ ਨੂੰ ਅਲਵਿਦਾ ਕਹਿ ਗਿਆ ਸੀ। ਭਾਰਤ ਵਿਚ ਸਿੱਖ ਰਾਜ ਦਾ ਪਰਚਮ ਬੁਲੰਦ ਕਰਨ ਵਾਲੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਅਠਵੰਜਾ ਸਾਲ ਦੀ ਉਮਰ ਵਿਚ ਰੱਬ ਨੂੰ ਪਿਆਰੇ ਹੋ ਗਏ ਸਨ। ਭਾਰਤ ਦੀ ਸੁਤੰਤਰਤਾ ਲਈ ਲਾਮਿਸਾਲ ਕੁਰਬਾਨੀਆਂ ਦੇ ਕੇ ਅਮਰ ਸ਼ਹੀਦਾਂ ਦਾ ਰੁਤਬਾ ਪਾਉਣ ਵਾਲੇ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਦੀ ਸ਼ਹੀਦੀ ਸਮੇਂ ਉਮਰ ਕੇਵਲ ਸਾਢੇ ਕੁ ਤੇਈ ਸਾਲ ਅਤੇ ਸ. ਉੱਧਮ ਸਿੰਘ ਦੀ ਉਮਰ ਚਾਲੀ ਕੁ ਸਾਲ ਹੀ ਸੀ। ਜੇਕਰ ਵਰਤਮਾਨ ਸਮੇਂ ਦੀਆਂ ਉਦਾਹਰਣਾਂ ਲਈਏ ਤਾਂ ਬਰਾਕ ਓਬਾਮਾ ਦੋ ਵਾਰ ਅਮਰੀਕਾ ਦਾ ਰਾਸ਼ਟਰਪਤੀ ਰਹਿ ਕੇ ਪੰਚਵੰਜਾ ਸਾਲ ਦੀ ਉਮਰ ਵਿਚ ਰਿਟਾਇਰ ਹੋ ਚੁੱਕਾ ਹੈ, ਜਦਕਿ ਮੌਜੂਦਾ ਰਾਸ਼ਟਰਪਤੀ ਡੌਨਲਡ ਟਰੰਪ ਨੇ ਰਾਸ਼ਟਰਪਤੀ ਵਜੋਂ ਆਪਣੀ ਪਾਰੀ ਹੀ ਸੱਤਰ ਸਾਲ ਦੀ ਉਮਰ ਤੋਂ ਸ਼ੁਰੂ ਕੀਤੀ ਹੈ। ਸਾਡੇ ਨਵੇਂ ਰਾਸ਼ਟਰਪਤੀ ਰਾਮਨਾਥ ਕੋਵਿੰਦ ਨੇ ਆਪਣਾ ਅਹੁਦਾ ਬਹੱਤਰ ਸਾਲ ਦੀ ਉਮਰ ਵਿਚ ਸੰਭਾਲਿਆ ਹੈ। ਦੋ ਉਦਾਹਰਣਾਂ ਸਾਹਿਤ ਦੇ ਖ਼ੇਤਰ ਵਿਚੋਂ ਵੀ ਪੇਸ਼ ਹਨ: ਅੰਗ੍ਰੇਜ਼ੀ ਦਾ ਪ੍ਰਸਿੱਧ ਰੋਮਾਂਟਿਕ ਕਵੀ ਜਾਹਨ ਕੀਟਸ ਅਤੇ ਪੰਜਾਬੀ ਦਾ ਨਾਮਵਰ ਰੋਮਾਂਟਿਕ ਸ਼ਾਇਰ ਸ਼ਿਵ ਕੁਮਾਰ ਬਟਾਲਵੀ, ਦੋਨੋਂ ਹੀ ਕਵਿਤਾ ਦੇ ਖ਼ੇਤਰ ਦੇ ਧਰੂ ਤਾਰੇ ਸਨ। ਜਦ ਸ਼ਿਵ ਕੁਮਾਰ ਇਸ ਫ਼ਾਨੀ ਸੰਸਾਰ ਤੋਂ ਵਿਦਾਅ ਹੋਇਆ ਤਾਂ ਉਹ ਆਪਣੀ ਉਮਰ ਦੇ 37ਵੇਂ ਸਾਲ ਵਿਚ ਸੀ ਅਤੇ ਜਦ ਜਾਹਨ ਕੀਟਸ ਵਿਦਾਅ ਹੋਇਆ ਤਾਂ ਉਹ ਆਪਣੀ ਉਮਰ ਦੇ 26ਵੇਂ ਸਾਲ ਵਿਚ ਹੀ ਸੀ। ਸਾਡੇ ਕੋਲ ਹੋਰ ਅਜਿਹੀਆਂ ਅਣਗਿਣਤ ਉਦਾਹਰਣਾਂ ਹਨ, ਜਿਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਮਨੁੱਖ ਦੀ ਉਮਰ ਦਾ ਉਸਦੀ ਕਾਰਗੁਜ਼ਾਰੀ ਨਾਲ ਕੋਈ ਸਬੰਧ ਨਹੀਂ ਹੁੰਦਾ ਅਤੇ ਜਿਸਨੇ ਕੁਝ ਕਰਨਾ ਹੈ, ਉਹ ਕਿਸੇ ਵੀ ਉਮਰ ਵਿਚ ਕਰ ਸਕਦਾ ਹੈ।

ਉਮਰ ਨੂੰ ਪੈਰਾਂ ਹੇਠ ਲਿਤਾੜ ਕੇ ਲੰਘਣ ਵਾਲੀਆਂ ਦੋ ਉਦਾਹਰਣਾਂ ਬਾਬਾ ਫ਼ੌਜਾ ਸਿੰਘ ਅਤੇ ਬੇਬੇ ਮਾਨ ਕੌਰ ਦੀਆਂ ਹਨ। ਬਾਬਾ ਫ਼ੌਜਾ ਸਿੰਘ (ਜਾਂ ਫਿਰ ਨੌਜਵਾਨ ਫ਼ੌਜਾ ਸਿੰਘ ਕਿਹਾ ਜਾਵੇ!) ਇਕ ਸੌ ਪੰਜ ਸਾਲ ਦਾ ਹੋ ਕੇ ਵੀ ਵੱਖ-ਵੱਖ ਲੰਬਾਈ ਵਾਲੀਆਂ ਦੌੜਾਂ ਵਿਚ ਭਾਗ ਲੈ ਰਿਹਾ ਹੈ, ਤੇ ਬੇਬੇ ਮਾਨ ਕੌਰ - ਜਿਸ ਨੂੰ ਮੁਟਿਆਰ ਮਾਨ ਕੌਰ ਹੀ ਕਹਿਣਾ ਚਾਹੀਦਾ ਹੈ - ਇਕ ਸੌ ਇਕ ਸਾਲ ਦੀ ਹੋ ਕੇ ਵੀ ਵੱਖ-ਵੱਖ ਦੌੜਾਂ ਅਤੇ ਸੁੱਟਾਂ ਵਿਚ ਭਾਗ ਲੈ ਰਹੀ ਹੈ। ਅਖ਼ਬਾਰਾਂ ਵਿਚ ਛਪੀਆਂ ਖ਼ਬਰਾਂ ਅਨੁਸਾਰ ਸੌ ਮੀਟਰ, ਦੋ ਸੌ ਮੀਟਰ, ਜੈਵਲਿਨ ਥਰੋਅ ਅਤੇ ਸ਼ਾਟ-ਪੁਟ ਵਿਚ ਵਿਸ਼ਵ ਰਿਕਾਰਡ ਕਾਇਮ ਕਰਨ ਵਾਲੀ ਮਾਨ ਕੌਰ ਪੰਜਾਬ ਦੇ ਪਟਿਆਲਾ ਸ਼ਹਿਰ ਦੀ ਜੰਮ-ਪਲ ਹੈ। ਉਸਦੇ ਦੱਸਣ

ਅਨੁਸਾਰ ਉਸਨੇ ਤਰਾਨਵੇਂ ਸਾਲ ਦੀ ਉਮਰ ਵਿਚ ਦੌੜਨਾ ਸ਼ੁਰੂ ਕੀਤਾ ਅਤੇ ਪਿਛਲੇ ਅੱਠ ਸਾਲਾਂ ਵਿਚ ਉਹ ਕਈ ਦੇਸ਼ਾਂ ਵਿਚ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰ ਚੁੱਕੀ ਹੈ।

ਅੰਤ ਵਿਚ ਸਾਨੂੰ ਇਕ ਗੱਲ ਆਪਣੇ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ ਕਿ ਅਸੀਂ ਆਪਣੀ ਉਮਰ ਦੇ ਭਾਵੇਂ ਕਿਸੇ ਵੀ ਪੜਾਅ 'ਤੇ ਹੋਈਏ, ਇਸ ਗੱਲ ਦੀ ਬਗ਼ੈਰ ਪਰਵਾਹ ਕੀਤੇ ਕਿ ਅਸੀਂ ਕਿੰਨੀ ਉਮਰ ਬਿਤਾ ਚੁੱਕੇ ਹਾਂ ਜਾਂ ਸਾਡੀ ਕਿੰਨੀ ਉਮਰ ਬਾਕੀ ਹੈ, ਸਾਨੂੰ ਜੀਵਨ ਵਿਚ ਹਰ ਸਮੇਂ ਕੁਝ ਨਾ ਕੁਝ ਸਾਰਥਿਕ ਸੋਚਦੇ ਰਹਿਣ, ਸਾਰਥਿਕ ਕਰਦੇ ਰਹਿਣ, ਨਵੀਆਂ ਪੈੜਾਂ ਪਾਉਣ ਅਤੇ ਨਵੀਆਂ ਮੰਜ਼ਿਲਾਂ ਤਹਿ ਕਰਨ ਦਾ ਦ੍ਰਿੜ੍ਹ ਇਰਾਦਾ ਧਾਰਨਾ ਚਾਹੀਦਾ ਹੈ। ਜੇਕਰ ਉਮਰ ਦੇ ਵਧਣ ਨਾਲ ਕੋਈ ਸਰੀਰਕ ਸੀਮਾ ਜਾਂ ਸਿਹਤ ਸਮੱਸਿਆ ਮਹਿਸੂਸ ਹੋਣ ਵੀ ਲੱਗ ਪਈ ਹੈ, ਤਾਂ ਵੀ ਇਸ ਵਿਚ ਘਬਰਾਉਣ ਜਾਂ ਦਿਲ ਛੱਡਣ ਵਾਲੀ ਕੋਈ ਗੱਲ ਨਹੀਂ ਕਿਉਂਕਿ ਅਜਿਹੀ ਸਮੱਸਿਆ ਤਾਂ ਕਿਸੇ ਵਿਅਕਤੀ ਨੂੰ ਕਿਸੇ ਵੀ ਉਮਰ ਵਿਚ ਹੋ ਸਕਦੀ ਹੈ। ਆਪਣੇ ਆਲੇ-ਦੁਆਲੇ ਵਿਚ ਹੀ ਝਾਤ ਮਾਰ ਲਵੋ। ਤੁਹਾਨੂੰ ਕਿੰਨੇ ਹੀ ਅਜਿਹੇ ਵਿਅਕਤੀ, ਜੋ ਤੁਹਾਡੇ ਨਾਲੋਂ ਕਿਤੇ ਘੱਟ ਉਮਰ ਦੇ ਹਨ, ਤੁਹਾਡੇ ਵਾਲੀਆਂ ਜਾਂ ਕੁਝ ਤੁਹਾਥੋਂ ਵੀ ਵੱਧ ਗੰਭੀਰ ਸਮੱਸਿਆਵਾਂ ਨਾਲ ਜੂਝਦੇ ਮਿਲ ਜਾਣਗੇ।

ਹਰ ਹਾਲਤ ਵਿਚ ਸਹਿਜ ਰਹਿਣ ਦਾ, ਸੀਮਾਵਾਂ ਅਤੇ ਸਮੱਸਿਆਵਾਂ ਨੂੰ ਵੀ ਜੀਵਨ ਦਾ ਹੀ ਇਕ ਅੰਗ ਸਮਝਣ ਦਾ ਅਤੇ ਬਦਤਰ ਨੂੰ, ਜਿਵੇਂ ਵੀ ਹੋ ਸਕੇ, ਬਿਹਤਰ ਵਿਚ ਬਦਲਣ ਦਾ ਵੱਲ ਸਿੱਖੋ। ਨਕਾਰਾਤਮਿਕ ਸੋਚਾਂ ਤੋਂ ਬਚੋ, ਨਕਾਰਾਤਮਿਕ ਪ੍ਰਭਾਵਾਂ ਤੋਂ ਦੂਰ ਰਹੋ। ਜੇਕਰ ਸੱਚਮੁੱਚ ਹੀ ਕੋਈ ਤਕਲੀਫ਼ ਜਾਂ ਦੁਸ਼ਵਾਰੀ ਹੈ, ਤਾਂ ਉਸਦਾ ਵੀ ਡਟ ਕੇ ਟਾਕਰਾ ਕਰੋ; ਯੋਧਿਆਂ ਵਾਂਗ, ਸੂਰਬੀਰਾਂ ਵਾਂਗ, ਬਹਾਦਰਾਂ ਵਾਂਗ, ਮਰਦਾਂ ਵਾਂਗ। ਕਦੀ ਵੀ ਹਾਰ ਨਾ ਮੰਨੋ; ਜਾਂ ਜਿੱਤੋ, ਜਾਂ ਸਿੱਖੋ। ਚਲਦੇ ਰਹੋ, ਵਧਦੇ ਰਹੋ। ਨਾਲ ਹੀ, ਸਮੇਂ ਅਨੁਸਾਰ ਥੋੜ੍ਹਾ-ਥੋੜ੍ਹਾ ਢਲਦੇ ਅਤੇ ਬਦਲਦੇ ਵੀ ਰਹੋ। ਆਪਣੀ ਜੀਵਨ-ਸ਼ੈਲੀ ਵਿਚ ਲੋੜੀਂਦੀਆਂ ਤਬਦੀਲੀਆਂ ਲਿਆਉਂਦੇ ਰਹੋ। ਪਰ ਆਸ ਅਤੇ ਵਿਸ਼ਵਾਸ ਦਾ ਪੱਲਾ ਕਦੀ ਨਾ ਛੱਡੋ, ਇਕ ਮਿੰਟ ਲਈ ਵੀ ਨਹੀਂ। ਜ਼ਿੰਦਗੀ ਚਲਦੇ ਰਹਿਣ ਦਾ, ਕੁਝ ਕਰਦੇ ਰਹਿਣ ਦਾ, ਅੱਗੇ ਵਧਦੇ ਰਹਿਣ ਦਾ, ਹਾਂ-ਪੱਖੀ ਸੋਚਦੇ ਰਹਿਣ ਦਾ ਅਤੇ ਜ਼ਿੰਦਾਦਿਲੀ ਨਾਲ ਜਿਉਣ ਦਾ ਹੀ ਨਾਮ ਹੈ। ਜਦ ਮੌਤ ਨੇ ਸਾਨੂੰ ਇਕ ਪਲ ਵੀ ਨਹੀਂ ਦੇਣਾ ਤਾਂ ਅਸੀਂ ਜਿਉਂਦੇ-ਜੀਅ ਹੀ ਆਪਣੇ ਜੀਵਨ ਦਾ ਕੋਈ ਪਲ ਮੌਤ ਕਿਉਂ ਕਰੀਏ ? ਐਵੇਂ ਵਕਤ ਨਾ ਟਪਾਈਏ; ਜ਼ਿੰਦਗੀ ਨੂੰ ਜੀਵੀਏ, ਰੱਜ-ਰੱਜ ਮਾਣੀਏ; ਹਰ ਪਲ ਨੂੰ, ਹਰ ਘੜੀ ਨੂੰ, ਹਰ ਨਿਮਖ਼ ਨੂੰ।



# 18

## ਭਾਗਾਂ ਵਾਲੇ ਬਣੋਂ, ਬੇਭਾਗ ਨਹੀਂ

ਆਪਣੇ ਆਪ ਨੂੰ ਜਾਂ ਕਿਸੇ ਦੂਸਰੇ ਵਿਅਕਤੀ ਨੂੰ ਭਾਗਾਂ ਵਾਲਾ ਜਾਂ ਬੇਭਾਗ, ਕਰਮਾਂ ਵਾਲਾ ਜਾਂ ਕਰਮਹੀਣ, ਖ਼ੁਸ਼ਨਸੀਬ ਜਾਂ ਬਦਨਸੀਬ ਅਤੇ ਖ਼ੁਸ਼ਕਿਸਮਤ ਜਾਂ ਬਦਕਿਸਮਤ ਐਲਾਨਣਾ ਜਾਂ ਗ਼ਰਦਾਨਣਾ ਸਾਡੇ ਸਮਾਜ ਵਿਚ ਇਕ ਆਮ ਵਰਤਾਰਾ ਹੈ। ਕਿਸੇ ਨਾਲ ਕੁਝ ਚੰਗਾ ਵਾਪਰ ਜਾਵੇ, ਉਸ ਨੂੰ ਕੋਈ ਸਫ਼ਲਤਾ ਮਿਲ ਜਾਵੇ ਜਾਂ ਕੋਈ ਲਾਭ ਹੋ ਜਾਵੇ ਤਾਂ ਅਸੀਂ ਝੱਟ ਕਹਿ ਦਿੰਦੇ ਹਾਂ, "ਬਈ, ਬੜਾ ਭਾਗਸ਼ਾਲੀ ਹੈ" ਤੇ ਜੇਕਰ ਕੁਝ ਇਸਦੇ ਉਲਟ ਹੋ ਜਾਵੇ ਤਾਂ ਭਾਗਾਂ ਜਾਂ ਕਿਸਮਤ ਨੂੰ ਕੋਸਣ ਵਿਚ ਵੀ ਕੋਈ ਸਮਾਂ ਨਹੀਂ ਲਾਉਂਦੇ। ਨਿਰਸੰਦੇਹ, ਸਾਨੂੰ ਇਹ ਗੱਲ ਸਵੀਕਾਰ ਕਰਨੀ ਪਵੇਗੀ ਕਿ ਸਾਡੇ ਜੀਵਨ ਵਿਚ ਕਈ ਘਟਨਾਵਾਂ ਅਜਿਹੀਆਂ ਵੀ ਵਾਪਰਦੀਆਂ ਹਨ, ਜਿਨ੍ਹਾਂ ਬਾਰੇ ਸਾਡੇ ਆਪਣੇ ਹੱਥ-ਵੱਸ ਕੁਝ ਵੀ ਨਹੀਂ ਹੁੰਦਾ ਅਤੇ ਜੋ ਸਾਡੇ ਜੀਵਨ 'ਤੇ ਪ੍ਰਭਾਵ ਵੀ ਬਹੁਤ ਡੂੰਘਾ ਪਾਉਂਦੀਆਂ ਹਨ, ਪਰ ਸਾਨੂੰ ਇਹ ਵੀ ਨਿਰਸੰਕੋਚ ਸਵੀਕਾਰ ਕਰਨਾ ਪਵੇਗਾ ਕਿ ਸਾਡੇ ਜੀਵਨ ਦੀ ਵਾਗਡੋਰ ਮੁੱਖ ਤੌਰ 'ਤੇ ਸਾਡੇ ਆਪਣੇ ਹੱਥਾਂ ਵਿਚ ਹੀ ਹੁੰਦੀ ਹੈ ਅਤੇ ਅਸੀਂ ਇਸ ਨੂੰ ਜਿਵੇਂ ਵੀ ਚਾਹੀਏ, ਚਲਾ ਸਕਦੇ ਹਾਂ। ਸੱਚ ਤਾਂ ਇਹ ਹੈ ਕਿ ਸਾਡੇ ਜੀਵਨ ਦੇ ਬਹੁਤ ਹੀ ਥੋੜ੍ਹੇ ਅਜਿਹੇ ਮੋੜ ਹੁੰਦੇ ਹਨ, ਜਿੱਥੇ ਭਾਗਾਂ ਜਾਂ ਨਸੀਬਾਂ ਦੀ ਕੋਈ ਭੂਮਿਕਾ ਹੁੰਦੀ ਹੋਵੇ – ਵਧੇਰੇ ਫ਼ੈਸਲੇ ਤਾਂ ਅਸੀਂ ਖ਼ੁਦ ਹੀ ਲੈਣੇ ਹੁੰਦੇ ਹਨ, ਖ਼ੁਦ ਹੀ ਆਪਣੀ ਮੰਜ਼ਿਲ ਨਿਰਧਾਰਿਤ ਕਰਨੀ ਹੁੰਦੀ ਹੈ ਅਤੇ ਖ਼ੁਦ ਹੀ ਉਸ ਮੰਜ਼ਿਲ 'ਤੇ ਪਹੁੰਚਣ ਲਈ ਸਾਧਨ ਜੁਟਾਉਣੇ ਹੁੰਦੇ ਹਨ।

ਇਕ ਬਹੁਤ ਪੁਰਾਣੀ ਕਹਾਵਤ ਹੈ: ਮਨੁੱਖ ਆਪਣੀ ਕਿਸਮਤ ਆਪ ਘੜਦਾ ਹੈ। ਇਸਦਾ ਭਾਵ ਹੈ ਕਿ ਮਨੁੱਖ ਦੀ ਕਿਸਮਤ ਕਿਸੇ ਬਾਹਰੀ ਜਾਂ ਗ਼ੈਬੀ ਸ਼ਕਤੀ ਦੁਆਰਾ ਨਹੀਂ ਘੜੀ ਜਾਂਦੀ, ਸਗੋਂ ਖ਼ੁਦ ਉਸ ਦੁਆਰਾ ਹੀ ਘੜੀ ਜਾਂਦੀ ਹੈ। ਜਦ ਮੈਂ ਕਿਸੇ ਨੂੰ ਇਸ ਤਰ੍ਹਾਂ ਕਹਿੰਦਾ ਸੁਣਦਾ ਹਾਂ ਕਿ 'ਮੇਰੀ ਤਾਂ ਕਿਸਮਤ ਹੀ ਮਾੜੀ ਹੈ', ਤਾਂ ਮੈਂ ਇਹ ਸੋਚਣ ਲਈ ਮਜਬੂਰ ਹੋ ਜਾਂਦਾ ਹਾਂ ਕਿ ਇਸਦੀ ਕਿਸਮਤ ਨਹੀਂ ਸਗੋਂ ਇਸਦੀ ਸੋਚ ਮਾੜੀ ਹੋਵੇਗੀ, ਇਸ ਦੀਆਂ ਆਦਤਾਂ ਮਾੜੀਆਂ ਹੋਣਗੀਆਂ, ਇਸਦੀ ਬੋਲ-ਬਾਣੀ ਮਾੜੀ ਹੋਵੇਗੀ ਜਾਂ ਫਿਰ ਇਸਦਾ ਚਾਲ-ਚਲਣ ਮਾੜਾ ਹੋਵੇਗਾ, ਇਹ ਆਲਸ ਦਾ ਸ਼ਿਕਾਰ ਹੋਵੇਗਾ, ਕੰਮ ਤੋਂ ਟਲ਼ਦਾ ਹੋਵੇਗਾ, ਸੁਹਿਰਦ ਨਹੀਂ ਹੋਵੇਗਾ ਜਾਂ ਫਿਰ ਇਰਾਦੇ ਦਾ ਕਮਜ਼ੋਰ ਹੋਵੇਗਾ। ਨਿਰਸੰਦੇਹ, ਜਿਨ੍ਹਾਂ ਵਿਅਕਤੀਆਂ ਦੇ ਸਿਰਾਂ ਉੱਪਰੋਂ ਬਚਪਨ ਵਿਚ ਹੀ ਮਾਂ-ਬਾਪ ਦਾ ਸਾਇਆ ਉੱਠ ਜਾਵੇ, ਜਿਨ੍ਹਾਂ ਨੂੰ ਅੱਤ ਦੀ ਗ਼ਰੀਬੀ ਵਿਚ ਜੀਵਨ ਬਤੀਤ

ਕਰਨਾ ਪਵੇ, ਜਿਨ੍ਹਾਂ ਨੂੰ ਕਿਸੇ ਕੁਦਰਤੀ ਆਫ਼ਤ ਦੀ ਮਾਰ ਪੈ ਜਾਵੇ, ਜਿਨ੍ਹਾਂ ਨੂੰ ਕਿਸੇ ਨਿੱਹਕੇ ਜ਼ੁਲਮ ਦਾ ਸਾਹਮਣਾ ਕਰਨਾ ਪੈ ਜਾਵੇ ਜਾਂ ਜੋ ਕਿਸੇ ਸਥਾਈ ਸਰੀਰਕ ਅਪੰਗਤਾ ਜਾਂ ਲਾਇਲਾਜ ਬਿਮਾਰੀ ਦਾ ਸ਼ਿਕਾਰ ਹੋ ਜਾਣ, ਉਨ੍ਹਾਂ ਨੂੰ ਦੂਜੇ ਵਿਅਕਤੀਆਂ ਦੀ ਤੁਲਨਾ ਵਿਚ ਕਿਤੇ ਵਡੇਰੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਮੁਸ਼ਕਿਲਾਂ ਝੱਲਣੀਆਂ ਪੈਂਦੀਆਂ ਹਨ ਅਤੇ ਵਧੇਰੇ ਸੰਘਰਸ਼ ਕਰਨਾ ਪੈਂਦਾ ਹੈ। ਪਰ ਹਾਂ-ਪੱਖੀ ਸੋਚ, ਹਿੰਮਤ ਅਤੇ ਹੌਸਲੇ ਵਾਲੇ ਵਿਅਕਤੀ ਫਿਰ ਵੀ ਕੋਈ ਨਾ ਕੋਈ ਰਾਹ ਕੱਢ ਹੀ ਲੈਂਦੇ ਹਨ। ਸਿਆਣੇ ਕਹਿੰਦੇ ਹਨ ਕਿ ਜੇਕਰ ਰੱਬ ਇਕ ਦਰਵਾਜ਼ਾ ਬੰਦ ਕਰਦਾ ਹੈ ਤਾਂ ਉਹ ਦਸ ਹੋਰ ਦਰਵਾਜ਼ੇ ਖੋਲ੍ਹ ਵੀ ਦਿੰਦਾ ਹੈ। ਲੋੜ ਕੇਵਲ ਉਨ੍ਹਾਂ ਦਰਵਾਜ਼ਿਆਂ ਨੂੰ ਲੱਭਣ ਦੀ ਅਤੇ ਉਨ੍ਹਾਂ ਰਾਹੀਂ ਜੀਵਨ ਦੇ ਨਵੇਂ ਦਿਸਹੱਦੇ ਤਲਾਸ਼ਣ ਦੀ ਹੁੰਦੀ ਹੈ। ਪੰਜਾਬੀ ਦੇ ਨਾਮਵਰ ਸ਼ਾਇਰ ਸੁਰਜੀਤ ਪਾਤਰ ਦਾ ਇਕ ਸ਼ਿਅਰ ਹੈ: 'ਉੱਗਣ ਵਾਲੇ ਉੱਗ ਪੈਂਦੇ ਨੇ, ਪਾੜ ਕੇ ਸੀਨਾ ਪੱਥਰਾਂ ਦਾ।' ਚੇਤੇ ਰੱਖੋ, ਜਦ ਕੋਈ ਜਿੰਦਰਾ ਬਣਦਾ ਹੈ ਤਾਂ ਉਸਦੀ ਚਾਬੀ ਵੀ ਬਣਦੀ ਹੈ।

ਜੇਕਰ ਸਹਿਜਤਾ ਨਾਲ ਆਪਣੇ ਬਾਰੇ ਸੋਚਿਆ ਜਾਵੇ ਤਾਂ ਅਸੀਂ ਦੇਖਾਂਗੇ ਕਿ ਹੋ ਸਕਦਾ ਹੈ, ਸਾਨੂੰ ਆਪਣੇ ਜੀਵਨ ਵਿਚ ਕੁਝ ਚੀਜ਼ਾਂ ਨਾ ਮਿਲੀਆਂ ਹੋਣ ਪਰ ਸਾਨੂੰ ਮਿਲਿਆ ਵੀ ਤਾਂ ਬਹੁਤ ਕੁਝ ਹੋਵੇਗਾ? ਪੈਰਾਂ ਵਿਚ ਬੂਟ ਨਾ ਹੋਣ ਕਾਰਨ ਤੁਸੀਂ ਆਪਣੇ ਆਪ ਨੂੰ ਬੇਭਾਗ ਤਦ ਤਕ ਹੀ ਸਮਝ ਸਕਦੇ ਹੋ ਜਦ ਤਕ ਤੁਸੀਂ ਕਿਸੇ ਅਜਿਹੇ ਵਿਅਕਤੀ ਨੂੰ ਨਹੀਂ ਦੇਖ ਲੈਂਦੇ ਜਿਸਦੇ ਪੈਰ ਵੀ ਨਾ ਹੋਣ। ਕਿਸੇ ਆਪਣੀ ਸਮੱਸਿਆ, ਦੁਸ਼ਵਾਰੀ ਜਾਂ ਘਾਟ ਦੀ ਤੁਲਨਾ ਕੁਝ ਹੋਰ ਵਿਅਕਤੀਆਂ ਨਾਲ ਕਰਕੇ ਦੇਖੋ, ਤੁਹਾਨੂੰ ਖ਼ੁਦ-ਬ-ਖ਼ੁਦ ਹੀ ਮਹਿਸੂਸ ਹੋਣ ਲੱਗੇਗਾ ਕਿ ਤੁਸੀਂ ਐਵੇਂ ਹੀ ਸ਼ਿਕਵੇ-ਸ਼ਿਕਾਇਤਾਂ ਕਰ ਰਹੇ ਹੋ। ਸਿਆਣਾ ਬੰਦਾ ਉਹੀ ਹੁੰਦਾ ਹੈ, ਜਿਹੜਾ ਜੋ ਉਸ ਨੂੰ ਨਹੀਂ ਮਿਲਿਆ ਉਸ ਬਾਰੇ ਸ਼ਿਕਾਇਤ ਕਰਨ ਦੀ ਬਜਾਇ, ਜੋ ਉਸ ਨੂੰ ਮਿਲਿਆ ਹੈ, ਉਸ ਲਈ ਧੰਨਵਾਦ ਕਰਦਾ ਹੈ ਅਤੇ ਜੋ ਕੁਝ ਹੋਰ ਚਾਹੁੰਦਾ ਹੈ, ਉਸ ਲਈ ਮਿਹਨਤ ਕਰਦਾ ਹੈ। ਯਕੀਨ ਮੰਨਣਾਂ, ਤੁਸੀਂ ਬੇਭਾਗ ਨਹੀਂ, ਭਾਗਾਂ ਵਾਲੇ ਹੋ; ਬਸ ਇਹ ਧਿਆਨ ਰੱਖਣਾ ਕਿ ਕਿਤੇ ਆਪਣੀ ਕਿਸੇ ਮੂਰਖ਼ਤਾ, ਅਣਗਹਿਲੀ, ਆਲਸ ਜਾਂ ਨਾਲਾਇਕੀ ਕਾਰਣ ਬੇਭਾਗ ਬਣ ਨਾ ਜਾਣਾ। ਸਹੀ ਪਰਿਪੇਖ ਵਿਚ ਦੇਖਿਆਂ ਬਦਕਿਸਮਤ ਜਾਂ ਬੇਭਾਗ ਉਨ੍ਹਾਂ ਲੋਕਾਂ ਨੂੰ ਹੀ ਕਿਹਾ ਜਾ ਸਕਦਾ ਹੈ, ਜਿਨ੍ਹਾਂ ਨੂੰ ਮੌਕਾ ਤਾਂ ਮਿਲ ਰਿਹਾ ਹੋਵੇ ਪਰ ਉਸ ਮੌਕੇ ਨੂੰ ਆਪਣੀ ਆਲਸ, ਲਾਪਰਵਾਹੀ ਜਾਂ ਬੇਸਮਝੀ ਕਾਰਣ ਹੱਥੋਂ ਗੁਆ ਲੈਣ। ਇਕ ਅਜਿਹੇ ਹੀ ਬੇਭਾਗ ਪਰਿਵਾਰ ਦੀ ਕਹਾਣੀ ਸਾਡੇ ਪਿਤਾ ਜੀ ਸੁਣਾਇਆ ਕਰਦੇ ਸਨ:

ਇਕ ਵਾਰ ਇਕ ਪਤੀ-ਪਤਨੀ ਬਹੁਤ ਗ਼ਰੀਬੀ ਭਰਿਆ ਜੀਵਨ ਬਤੀਤ ਕਰ ਰਹੇ ਸਨ। ਉਹ ਰੱਜ ਕੇ ਆਲਸੀ, ਨਿਕੰਮੇ ਅਤੇ ਪੁੱਠੀ ਸੋਚ ਦੇ ਮਾਲਕ ਸਨ। ਇਕ ਦਿਨ ਉਹ ਕਿਸੇ ਜੰਗਲ ਰਾਹੀਂ ਗੁਜ਼ਰ ਰਹੇ ਸਨ। ਸਵਰਗ ਵਿਚ ਸ਼ਿਵ ਜੀ ਭੋਲੇਨਾਥ ਕੋਲ ਬੈਠੀ ਪਾਰਵਤੀ ਨੂੰ ਉਨ੍ਹਾਂ 'ਤੇ ਤਰਸ ਆਇਆ ਅਤੇ ਉਹ ਸ਼ਿਵ ਜੀ ਮਹਾਰਾਜ ਨੂੰ ਕਹਿਣ ਲੱਗੀ ਕਿ ਉਹ ਉਨ੍ਹਾਂ ਦੀ ਗ਼ਰੀਬੀ ਅਤੇ ਦਰਿੱਦਰਤਾ ਦੂਰ ਕਰਨ ਦਾ ਕੋਈ ਉਪਰਾਲਾ ਕਰਨ।

ਸ਼ਿਵ ਜੀ ਮਹਾਰਾਜ ਕਹਿਣ ਲੱਗੇ ਕਿ ਉਹ ਪਰਿਵਾਰ ਬੜਾ ਬੇਭਾਗ ਹੈ ਅਤੇ ਉਹ ਉਨ੍ਹਾਂ ਨੂੰ ਪਹਿਲਾਂ ਕਈ ਮੌਕੇ ਦੇ ਚੁੱਕਾ ਹੈ। ਪਾਰਵਤੀ ਨੇ ਜ਼ਿੱਦ ਕੀਤੀ ਕਿ ਉਨ੍ਹਾਂ ਨੂੰ ਅਮੀਰ ਬਣਨ ਦਾ ਕੋਈ ਬਿਲਕੁਲ ਹੀ ਸਿੱਧਾ ਅਤੇ ਸੁਖ਼ਾਲਾ ਮੌਕਾ ਦਿੱਤਾ ਜਾਵੇ। ਪਾਰਵਤੀ ਦੀ ਜ਼ਿੱਦ ਅੱਗੇ ਝੁਕਦਿਆਂ ਸ਼ਿਵ ਜੀ ਮਹਾਰਾਜ ਨੇ ਉਨ੍ਹਾਂ ਦੇ ਰਾਹ ਵਿਚ ਚਾਰ ਸੋਨੇ ਦੀਆਂ ਇੱਟਾਂ ਸੁੱਟ ਦਿੱਤੀਆਂ ਪਰ ਇਸ ਤੋਂ ਪਹਿਲਾਂ ਕਿ ਉਹ ਇੱਟਾਂ ਕੋਲ ਪਹੁੰਚਦੇ, ਮਰਦ ਨੇ ਸੁਝਾਅ ਦਿੱਤਾ ਕਿ ਉਨ੍ਹਾ ਨੂੰ ਅੰਨ੍ਹੇ ਬਣ ਕੇ ਚੱਲਣ ਦੀ ਖੇਡ ਖੇਡਣੀ ਚਾਹੀਦੀ ਹੈ। ਔਰਤ ਨੇ ਉਸਦੇ ਸੁਝਾਅ ਨੂੰ ਖ਼ੁਸ਼ੀ ਨਾਲ ਸਵੀਕਾਰ ਕਰਦਿਆਂ ਝੱਟ ਆਪਣੀਆਂ ਅੱਖਾਂ 'ਤੇ ਆਪਣੀ ਚੁੰਨੀ ਲਪੇਟ ਲਈ ਅਤੇ ਮਰਦ ਨੇ ਆਪਣੇ ਮੋਢੇ 'ਤੇ ਟੰਗਿਆ ਆਪਣਾ ਪਰਨਾ ਲਾਹ ਕੇ ਆਪਣੀਆਂ ਅੱਖਾਂ 'ਤੇ ਬੰਨ੍ਹ ਲਿਆ। ਸੋਨੇ ਦੀਆਂ ਇੱਟਾ ਉਨ੍ਹਾ ਦੇ ਪੈਰਾਂ ਵਿਚ ਵੱਜੀਆਂ ਅਤੇ ਉਹ ਮਸਾਂ ਹੀ ਡਿੱਗਦੇ-ਡਿੱਗਦੇ ਬਚੇ। ਰਾਹ ਵਿਚ ਹੀ ਇੱਟਾਂ ਸੁੱਟਣ ਵਾਲੇ ਨੂੰ ਬੁਰਾ-ਭਲਾ ਕਹਿੰਦੇ ਹੋਏ, ਉਹ ਅੱਗੇ ਲੰਘ ਗਏ ਅਤੇ ਕੁਝ ਦੂਰੀ 'ਤੇ ਜਾ ਕੇ ਆਪਣੀਆਂ ਅੱਖਾਂ ਖੋਲ੍ਹ ਲਈਆਂ। ਸ਼ਿਵ ਜੀ ਮਹਾਰਾਜ ਨੇ ਕਿਹਾ ਕਿ ਬੇਭਾਗ ਲੋਕਾਂ ਦੀ ਇਹੀ ਨਿਸ਼ਾਨੀ ਹੁੰਦੀ ਹੈ ਕਿ ਜਦ ਉਨ੍ਹਾਂ ਨੂੰ ਕੋਈ ਮੌਕਾ ਹਾਸਿਲ ਹੁੰਦਾ ਹੈ ਤਾਂ ਉਹ ਆਪਣੀ ਅਕਲ 'ਤੇ ਪਰਦਾ ਪਾ ਲੈਂਦੇ ਹਨ ਤੇ ਮੌਕਾ ਹੱਥੋਂ ਨਿਕਲ ਜਾਂਦਾ ਹੈ। ਪਾਰਵਤੀ ਫਿਰ ਜ਼ਿੱਦ ਕਰਨ ਲੱਗੀ ਕਿ ਉਨ੍ਹਾਂ ਨੂੰ ਇਕ ਮੌਕਾ ਹੋਰ ਦਿੱਤਾ ਜਾਵੇ। ਹੁਣ ਸ਼ਿਵ ਜੀ ਮਹਾਰਾਜ ਨੇ ਉਨ੍ਹਾਂ ਦੇ ਰਾਹ ਵਿਚ ਦੋ ਸੋਨੇ ਦੀਆਂ ਮੋਹਰਾਂ ਦੀਆਂ ਥੈਲੀਆਂ ਸੁੱਟ ਦਿੱਤੀਆਂ। ਕੋਲ ਪਹੁੰਚ ਕੇ ਪਹਿਲਾਂ ਮਰਦ ਨੇ ਅਤੇ ਫਿਰ ਔਰਤ ਨੇ ਆਪਣੇ-ਆਪਣੇ ਅੱਗੇ ਪਈ ਥੈਲੀ ਨੂੰ ਠੁੱਡਾ ਮਾਰਿਆ ਤੇ ਦੋਨੋਂ ਹੀ ਇਸ ਨਤੀਜੇ 'ਤੇ ਪਹੁੰਚੇ ਕਿ ਕਿਸੇ ਬੇਵਕੂਫ਼ ਨੇ ਥੈਲੀਆਂ ਵਿਚ ਠੀਕਰੀਆਂ ਪਾ ਕੇ ਰਾਹ ਵਿਚ ਸੁੱਟ ਦਿੱਤੀਆਂ ਹਨ। ਬੁਰਾ-ਭਲਾ ਬੋਲਦਿਆਂ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਥੈਲੀਆਂ ਨੂੰ ਚੁੱਕ ਕੇ ਲਾਗਲੇ ਖ਼ੂਹ ਵਿਚ ਸੁੱਟ ਦਿੱਤਾ ਜਾਵੇ ਤੇ ਇਸ ਤਰ੍ਹਾਂ ਹੀ ਕੀਤਾ। ਇਹ ਸੀ ਕਹਾਣੀ ਉਨ੍ਹਾਂ ਬਦਕਿਸਮਤ ਜਾਂ ਬੇਭਾਗ ਲੋਕਾਂ ਦੀ ਜੋ ਆਪਣੇ ਹੱਥ ਵਿਚ ਆਏ ਕਿਸੇ ਸੁਨਹਿਰੀ ਮੌਕੇ ਨੂੰ ਇਸ ਤਰ੍ਹਾਂ ਹੀ ਗੁਆ ਲੈਂਦੇ ਹਨ ਤੇ ਫਿਰ ਕੋਸਦੇ ਹਨ ਆਪਣੀ ਕਿਸਮਤ ਨੂੰ!

ਨਿਰਸੰਦੇਹ, ਉਪਰੋਕਤ ਕਹਾਣੀ ਸੱਚੀ ਨਹੀਂ ਹੋ ਸਕਦੀ ਪਰ ਇਸ ਤੋਂ ਜੋ ਸਿੱਖਿਆ ਮਿਲਦੀ ਹੈ, ਉਹ ਬਹੁਤ ਮਹੱਤਵਪੂਰਨ ਹੈ। ਅਜਿਹਾ ਵਰਤਾਰਾ ਅਸੀਂ ਆਪਣੇ ਰੋਜ਼ਾਨਾ ਜੀਵਨ ਵਿਚ ਆਮ ਹੀ ਦੇਖਦੇ ਹਾਂ। ਕਿਸੇ ਨੂੰ ਕਿਸੇ ਸੰਸਥਾ ਵਿਚ ਦਾਖ਼ਲਾ ਮਿਲ ਰਿਹਾ ਹੁੰਦਾ ਹੈ, ਕਿਸੇ ਨੂੰ ਕੋਈ ਨੌਕਰੀ ਮਿਲ ਰਹੀ ਹੁੰਦੀ ਹੈ, ਕਿਸੇ ਨੂੰ ਕਿਸੇ ਕਾਰੋਬਾਰ ਜਾਂ ਵਪਾਰ ਵਿਚ ਸਥਾਪਿਤ ਹੋਣ ਦਾ ਮੌਕਾ ਮਿਲ ਰਿਹਾ ਹੁੰਦਾ ਹੈ, ਕਿਸੇ ਨੂੰ ਕੋਈ ਚੰਗਾ ਜੀਵਨ-ਸਾਥੀ ਮਿਲ ਰਿਹਾ ਹੁੰਦਾ ਹੈ, ਕਿਸੇ ਨੂੰ ਕੋਈ ਚੰਗੀ ਸਲਾਹ ਦੇ ਰਿਹਾ ਹੁੰਦਾ ਹੈ ਅਤੇ ਕਿਸੇ ਨੂੰ ਜੀਵਨ ਵਿਚ ਕੋਈ ਹੋਰ ਪ੍ਰਾਪਤੀ ਕਰਨ ਦਾ ਮੌਕਾ ਮਿਲ ਰਿਹਾ ਹੁੰਦਾ ਹੈ ਪਰ ਉਹ ਆਪਣੀ ਆਲਸ, ਉਦਾਸੀਨਤਾ, ਨਕਾਰਾਤਮਿਕ ਸੋਚ, ਗ਼ਲਤ ਧਾਰਨਾ ਜਾਂ ਕਿਸੇ ਦੀ ਪੁੱਠੀ ਸਲਾਹ ਕਾਰਣ, ਉਸ ਮੌਕੇ ਨੂੰ ਹੱਥੋਂ ਗੁਆ ਬੈਠਦਾ ਹੈ ਅਤੇ ਫਿਰ ਪੱਲੇ ਰਹਿ ਜਾਂਦਾ ਹੈ, ਉਮਰ ਭਰ ਦਾ ਪਛਤਾਵਾ ਅਤੇ ਰੋਣਾ-ਧੋਣਾ। ਅਜਿਹੇ ਲੋਕਾਂ ਨੂੰ ਕਰਮਹੀਣ ਜਾਂ

ਭਾਗਹੀਣ ਕਹਿਣ ਨਾਲੋਂ ਅਕਲਹੀਣ ਕਹਿਣਾ ਵਧੇਰੇ ਉੱਚਿਤ ਹੋਵੇਗਾ। ਹਾਰ ਦੇ ਡਰੋਂ ਕੁਝ ਨਾ ਕਰਨ ਨਾਲੋਂ ਕੁਝ ਕਰਦੇ ਹੋਏ ਸੌ ਵਾਰ ਹਾਰ ਜਾਣਾ ਵੀ ਬਿਹਤਰ ਹੁੰਦਾ ਹੈ ਅਤੇ ਅਸਫ਼ਲਤਾ ਦੇ ਡਰੋਂ ਸਫ਼ਲਤਾ ਲਈ ਯਤਨ ਨਾ ਕਰਨਾ, ਸੌ ਵਾਰ ਅਸਫ਼ਲ ਹੋਣ ਨਾਲੋਂ ਵੀ ਭੈੜਾ ਹੁੰਦਾ ਹੈ। ਕਿਸੇ ਚੰਗੀ ਸਲਾਹ ਨੂੰ ਠੁਕਰਾਉਣਾ ਸੋਨੇ ਦੀਆਂ ਇੱਟਾਂ ਜਾਂ ਸੋਨੇ ਦੀਆਂ ਮੋਹਰਾਂ ਦੀ ਥੈਲੀ ਨੂੰ ਠੁਕਰਾਉਣ ਵਾਂਗ ਹੀ ਹੁੰਦਾ ਹੈ।

ਪੰਜਾਬੀ ਦੀਆਂ ਕੁਝ ਪ੍ਰਸਿੱਧ ਕਹਾਵਤਾਂ ਵੀ ਵਿਚਾਰ ਦੀ ਮੰਗ ਕਰਦੀਆਂ ਹਨ। ਇਕ ਕਹਾਵਤ ਹੈ: ਕਰਮਹੀਣ ਨਰ ਖੇਤੀ ਕਰੇ; ਬੈਲ ਮਰੇ ਜਾਂ ਟੋਟਾ ਪੜੇ। ਪਰ ਇਸ ਦੇ ਨਾਲ ਇਕ ਹੋਰ ਕਹਾਵਤ ਰਾਹੀਂ ਇਸ ਸਮੱਸਿਆ ਦਾ ਹੱਲ ਵੀ ਸੁਝਾਇਆ ਗਿਆ ਹੈ: ਕਰਮਹੀਣ ਨਰ ਕਿਸੇ ਨੂੰ, ਜੇ ਬਿਪਤਾ ਪੈ ਜਾਏ; ਧੀਰਜ ਦੇ ਪਰਤਾਪ ਨਾਲ, ਉਸਦਾ ਪਾਰ ਸੁ ਪਾਏ। ਇਕ ਹੋਰ ਕਹਾਵਤ ਹੈ: ਕਰਮਹੀਣ ਨਰ ਜੰਞੇ ਜਾਏ; ਰੁੱਸ ਬਹੇ ਜਾਂ ਮੱਖੀ ਖਾਏ। ਇਸਦਾ ਸਾਧਾਰਣ ਭਾਵ ਹੈ ਕਿ ਬੇਭਾਗ ਬੰਦਾ ਜੇਕਰ ਕਿਸੇ ਦੀ ਜੰਞ ਵੀ ਚਲਿਆ ਜਾਵੇ ਤਾਂ ਉਹ ਉੱਥੇ ਵੀ ਜਾਂ ਤਾਂ ਕਿਸੇ ਬਹਾਨੇ ਰੁੱਸ ਕੇ ਬੈਠ ਜਾਵੇਗਾ ਅਤੇ ਜਾਂ ਫਿਰ ਉਸਦੇ ਖਾਣ-ਪੀਣ ਦੇ ਕਿਸੇ ਸਮਾਨ ਵਿਚ ਕੋਈ ਮੱਖੀ ਡਿੱਗ ਪਵੇਗੀ ਅਤੇ ਉਸ ਨੂੰ ਭੁੱਖਾ ਹੀ ਉੱਠਣਾ ਪੈ ਸਕਦਾ ਹੈ। ਇਸ ਤਰ੍ਹਾਂ ਉਹ ਵਿਆਹ-ਸ਼ਾਦੀ ਵਰਗੇ ਖ਼ੁਸ਼ੀ ਦੇ ਮੌਕੇ ਤੇ ਵੀ ਨਾ ਤਾਂ ਆਪਣਾ ਮਾਨ-ਸਨਮਾਨ ਕਰਵਾ ਸਕਦਾ ਹੈ ਅਤੇ ਨਾ ਹੀ ਉਸਦਾ ਕਿਸੇ ਹੋਰ ਤਰ੍ਹਾਂ ਆਨੰਦ ਮਾਣ ਸਕਦਾ ਹੈ। ਕਸੂਰ ਉਸਦੇ ਆਪਣੇ ਗ਼ਲਤ ਵਿਵਹਾਰ ਦਾ ਹੁੰਦਾ ਹੈ। ਉਹ ਕਰਮਹੀਣ ਹੋਣ ਕਾਰਣ ਨਹੀਂ ਰੁੱਸਿਆ ਸਗੋਂ ਰੁੱਸਣ ਕਾਰਣ ਕਰਮਹੀਣ ਹੋਇਆ ਹੈ। ਭਾਗਾਂ ਵਾਲੇ ਬਣਨ, ਤੰਦਰੁਸਤ ਰਹਿਣ ਅਤੇ ਲੰਮੀ ਉਮਰ ਭੋਗਣ ਦਾ ਇਕ ਬੜਾ ਹੀ ਸੁਖਾਲਾ ਅਤੇ ਵਿਵਹਾਰਕ ਜਿਹਾ ਢੰਗ ਇਸ ਤਰ੍ਹਾਂ ਵੀ ਸੁਝਾਇਆ ਗਿਆ ਹੈ; ਜਲਦੀ ਸੌਂ ਤੇ ਜਲਦੀ ਜਾਗ; ਵਧੇ ਉਮਰ ਤੇ ਲੱਗਣ ਭਾਗ।

ਅੰਤ ਵਿਚ ਚੇਤੇ ਰੱਖੀਏ ਕਿ ਕੋਈ ਵੀ ਵਿਅਕਤੀ ਭਾਗਹੀਣ, ਕਰਮਹੀਣ, ਬਦਕਿਸਮਤ ਜਾਂ ਬਦਨਸੀਬ ਨਹੀਂ ਹੁੰਦਾ। ਸਭ ਆਪਣੇ ਭਾਗ ਆਪਣੇ ਨਾਲ ਲੈ ਕੇ ਆਉਂਦੇ ਹਨ। ਆਪ ਹੀ ਉਨ੍ਹਾਂ ਨੂੰ ਲਿਖਦੇ ਹਨ, ਆਪ ਹੀ ਬਣਾਉਂਦੇ ਹਨ ਅਤੇ ਆਪ ਹੀ ਉਨ੍ਹਾਂ ਨੂੰ ਹੰਢਾਉਂਦੇ ਹਨ। ਜੇਕਰ ਕਿਸੇ ਨੂੰ ਲੱਗੇ ਕਿ ਉਸਦੇ ਭਾਗ ਸੁੱਤੇ ਹੋਏ ਹਨ ਤਾਂ ਉਹ ਆਪਣੀ ਸੋਚ, ਹਿੰਮਤ ਅਤੇ ਮਿਹਨਤ ਦੇ ਹਲੂਣਿਆਂ ਨਾਲ ਉਨ੍ਹਾਂ ਨੂੰ ਝਟਪਟ ਜਗਾ ਸਕਦਾ ਹੈ। ਅੱਛੇ ਕਰਮ (ਕੰਮ) ਕਰੀਏ; ਕਰਮ (ਭਾਗ) ਆਪਣੇ ਆਪ ਅੱਛੇ ਹੋ ਜਾਣਗੇ। ਜੀਵਨ ਦੇ ਕਿਸੇ ਮੋੜ 'ਤੇ ਕਿਸੇ ਦੁੱਖ, ਕਿਸੇ ਤਕਲੀਫ਼, ਕਿਸੇ ਦੁਸ਼ਵਾਰੀ, ਕਿਸੇ ਸਮੱਸਿਆ, ਕਿਸੇ ਨਮੋਸ਼ੀ ਜਾਂ ਕਿਸੇ ਅਸਫ਼ਲਤਾ ਦਾ ਸਾਹਮਣਾ ਕਰਨਾ ਪੈ ਜਾਣ ਨੂੰ ਕਿਸੇ ਵੀ ਤਰ੍ਹਾਂ ਬਦਨਸੀਬੀ, ਬਦਕਿਸਮਤੀ ਜਾਂ ਕਰਮਹੀਣਤਾ ਨਹੀਂ ਗ਼ਰਦਾਨਿਆਂ ਜਾ ਸਕਦਾ ਕਿਉਂਕਿ ਇਹ ਸਭ ਤਾਂ ਜੀਵਨ ਦਾ ਇਕ ਹਿੱਸਾ ਹੀ ਹਨ - ਧੁੱਪ-ਛਾਂ ਵਾਂਗ ਤੇ ਦਿਨ-ਰਾਤ ਵਾਂਗ। ਤਾਂ ਹੀ ਤਾਂ ਬਾਬਾ ਨਾਨਕ ਨੇ ਦੁੱਖਾਂ ਅਤੇ ਸੁੱਖਾਂ ਦੀ ਤੁਲਨਾ ਮਨੁੱਖ ਦੁਆਰਾ ਪਹਿਨੇ ਜਾਣ ਵਾਲੇ ਕੱਪੜਿਆਂ ਨਾਲ ਕਰਦਿਆਂ ਬਚਨ ਕੀਤਾ ਹੈ: ਸੁਖੁ ਦੂਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥

ਇਹ ਸਭ ਕੁਝ ਸੋਚਦਿਆਂ ਅਤੇ ਸਮਝਦਿਆਂ ਸਾਨੂੰ ਹੁਣੇ ਹੀ ਇਹ ਪ੍ਰਣ ਕਰਨਾ ਚਾਹੀਦਾ ਹੈ ਕਿ ਅੱਜ ਤੋਂ ਬਾਅਦ ਅਸੀਂ ਆਪਣੇ ਕਰਮਾਂ ਜਾਂ ਭਾਗਾਂ ਨੂੰ ਦੋਸ਼ ਦੇਣ ਦੀ ਬਜਾਇ ਆਪਣੀਆਂ ਗ਼ਲਤੀਆਂ ਅਤੇ ਕਮੀਆਂ ਵੱਲ ਧਿਆਨ ਦੇਵਾਂਗੇ ਤੇ ਉਨ੍ਹਾਂ ਨੂੰ ਸੁਧਾਰਾਂਗੇ। ਪੰਜਾਬੀ ਦੀ ਕਹਾਵਤ ਹੈ; ਰੱਬ ਨਾ ਕਿਸੇ ਦਾ ਵੈਰੀ, ਵੈਰੀ ਤੇਰੇ ਐਬ ਬੰਦਿਆ। ਬਿਲਕੁਲ ਕੁਝ ਇਸ ਤਰ੍ਹਾਂ ਹੀ ਅਸੀਂ ਕਹਿ ਸਕਦੇ ਹਾਂ : ਭਾਗ ਨਾ ਕਿਸੇ ਦੇ ਵੈਰੀ, ਵੈਰੀ ਤੇਰੇ ਐਬ (ਖੋਟ, ਦੋਸ਼, ਬੁਰੇ ਕਰਮ) ਬੰਦਿਆ। ਹਮੇਸ਼ਾ ਚੰਗਾ ਸੋਚੀਏ, ਚੰਗਾ ਬੋਲੀਏ, ਚੰਗਾ ਕਰੀਏ। ਨਾ ਕਿਸੇ ਨੂੰ ਡਰਾਈਏ, ਨਾ ਕਿਸੇ ਤੋਂ ਡਰੀਏ। ਜੀਵਨ ਨੂੰ ਜਿਵੇਂ ਇਹ ਹੈ, ਉਸ ਤਰ੍ਹਾਂ ਹੀ ਸਵੀਕਾਰ ਕਰੀਏ ਪਰ ਨਾਲ ਹੀ ਜੋ ਸੁਧਾਰ ਜਾਂ ਬਦਲਾਵ ਚਾਹੁੰਦੇ ਹਾਂ, ਉਨ੍ਹਾਂ ਲਈ ਸੁਹਿਰਦ ਯਤਨ ਕਰਦੇ ਰਹੀਏ। ਚੜ੍ਹਦੀ ਕਲਾ ਵਿਚ ਰਹੀਏ ਤੇ ਬਾਕੀ ਸਭ ਨੂੰ ਵੀ ਚੜ੍ਹਦੀ ਕਲਾ ਵਿਚ ਰੱਖਣ ਦੀ ਕੋਸ਼ਿਸ਼ ਕਰੀਏ। ਖ਼ੁਸ਼ੀਆਂ ਵੰਡੀਏ, ਖ਼ੁਸ਼ੀਆਂ ਮਾਣੀਏ। ਭਾਗਾਂ ਵਾਲਿਆਂ ਦੇ ਇਹੀ ਗੁਣ ਹੁੰਦੇ ਹਨ ਜੋ ਅਸੀਂ ਆਪਣੇ ਆਪ ਵਿਚ ਪੈਦਾ ਕਰਨੇ ਹਨ ਤੇ ਭਾਗਾਂ ਵਾਲੇ ਬਣਨਾ ਹੈ। ਅਸੀਂ ਬੜੇ ਭਾਗਾਂ ਵਾਲੇ ਹਾਂ ਕਿ ਅਸੀਂ ਭਾਗਾਂ ਵਾਲੇ ਬਣਨ ਦਾ ਫ਼ੈਸਲਾ ਕਰ ਲਿਆ ਹੈ ਤੇ ਇਸ ਨਾਲ ਅਸੀਂ ਸੱਚਮੁੱਚ ਹੀ ਭਾਗਾਂ ਵਾਲੇ ਬਣ ਗਏ ਹਾਂ!



19

## ਸੁੱਖਾਂ ਸੁੱਖਣੀਆਂ ਤੇ ਸੁੱਖਾਂ ਲਾਹੁਣੀਆਂ

ਸੁੱਖਾਂ ਸੁੱਖਣੀਆਂ ਤੇ ਸੁੱਖਾਂ ਲਾਹੁਣੀਆਂ ਭਾਰਤੀ ਸਮਾਜ ਵਿਚ ਇਕ ਆਮ ਵਰਤਾਰਾ ਹੈ। ਆਪਣੀ ਕਿਸੇ ਨਿੱਜੀ ਮਨੋਂ-ਕਾਮਨਾ ਦੀ ਪੂਰਤੀ ਲਈ, ਕਿਸੇ ਪਰਿਵਾਰਿਕ ਸੁਖ ਦੀ ਪ੍ਰਾਪਤੀ ਲਈ, ਕਿਸੇ ਮੁਹਿਮ ਦੀ ਨਿਰਵਿਘਨ ਸੰਪੂਰਨਤਾ ਲਈ, ਕੋਈ ਮੁਰਾਦ ਮੰਗਣ ਲਈ ਜਾਂ ਕੋਈ ਅੜਿਆ ਗੱਡਾ ਕੱਢਣ ਲਈ ਲੋਕ ਅਕਸਰ ਹੀ ਕਿਸੇ ਧਰਮ ਸਥਾਨ 'ਤੇ ਜਾ ਕੇ ਜਾਂ ਘਰ ਬੈਠੇ ਹੀ ਕਿਸੇ ਦੇਵੀ-ਦੇਵਤੇ ਨੂੰ ਧਿਆ ਕੇ ਉਸ ਤੋਂ ਕੋਈ ਸੁੱਖਣਾ ਮੰਗਦੇ ਹਨ ਅਤੇ ਨਾਲ ਹੀ ਸੁੱਖ ਪੂਰੀ ਹੋਣ ਦੀ ਹਾਲਤ ਵਿਚ ਦੇਵੀ-ਦੇਵਤੇ ਲਈ ਕੁਝ ਕਰਨ ਅਤੇ ਉਸ ਨੂੰ ਕੁਝ ਭੇਟ ਕਰਨ ਜਾਂ ਉਸਦੇ ਨਾਂ 'ਤੇ ਕਿਸੇ ਹੋਰ ਲਈ ਕੁਝ ਕਰਨ ਜਾਂ ਕੁਝ ਦੇਣ ਦਾ ਇਕਰਾਰ ਕਰਦੇ ਹਨ। ਜੇਕਰ ਸੁੱਖ ਪੂਰੀ ਹੋ ਜਾਵੇ ਤਾਂ ਸਬੰਧਿਤ ਧਰਮ ਅਸਥਾਨ 'ਤੇ ਜਾ ਕੇ ਸੁੱਖ ਲਾਹੀ ਜਾਂਦੀ ਹੈ ਤੇ ਆਪਣਾ ਇਕਰਾਰ ਪੂਰਾ ਕੀਤਾ ਜਾਂਦਾ ਹੈ। ਸੁੱਖ ਨਾ ਲਾਹੁਣ ਨੂੰ ਇਸ ਡਰੋਂ ਬੁਰਾ ਸਮਝਿਆ ਜਾਂਦਾ ਹੈ ਕਿ ਇਸ ਨਾਲ ਸੁੱਖ ਪੂਰਾ ਕਰਨ ਵਾਲੀ ਗ਼ੈਬੀ-ਸ਼ਕਤੀ ਨਰਾਜ਼ ਹੋ ਕੇ ਸਬੰਧਿਤ ਵਿਅਕਤੀ ਜਾਂ ਪਰਿਵਾਰ ਦਾ ਕੋਈ ਵੱਡਾ ਨੁਕਸਾਨ ਕਰ ਸਕਦੀ ਹੈ।

ਮਨੁੱਖੀ ਇੱਛਾਵਾਂ ਵਾਂਗ ਮਨੁੱਖਾਂ ਦੁਆਰਾ ਸੁੱਖੀਆਂ ਜਾਣ ਵਾਲੀਆਂ ਸੁੱਖਾਂ ਦੀਆਂ ਵੀ ਅਨੇਕ ਕਿਸਮਾਂ ਹਨ। ਲੋਕ ਆਪਣੇ ਇਸ਼ਟ ਪਾਸੋਂ ਛੋਟੀਆਂ-ਛੋਟੀਆਂ ਚੀਜ਼ਾਂ ਤੋਂ ਲੈ ਕੇ ਵੱਡੀਆਂ-ਵੱਡੀਆਂ ਚੀਜ਼ਾਂ ਤਕ ਦੀ ਮੰਗ ਕਰਦੇ ਹਨ। ਜੇਕਰ ਕੋਈ ਜ਼ਮੀਨ-ਜਾਇਦਾਦ, ਧਨ-ਦੌਲਤ ਅਤੇ ਸੰਤਾਨ-ਸੁਖ ਆਦਿ ਦੀ ਕਾਮਨਾ ਕਰਦਾ ਹੈ ਤਾਂ ਕੋਈ ਹੋਰ ਚੰਗੇ ਜੀਵਨ-ਸਾਥੀ, ਚੰਗੇ ਰੁਤਬੇ ਅਤੇ ਚੰਗੀ ਸਿਹਤ ਆਦਿ ਦੀ ਕਾਮਨਾ ਕਰਦਾ ਹੈ। ਬੇਰੁਜ਼ਗਾਰ ਰੁਜ਼ਗਾਰ ਲਈ, ਵਿਦਿਆਰਥੀ ਇਮਤਿਹਾਨ ਵਿਚੋਂ ਪਾਸ ਹੋਣ ਲਈ, ਵਿਦੇਸ਼ ਜਾਣ ਦੇ ਚਾਹਵਾਨ ਵਿਜ਼ਾ ਲੱਗਣ ਲਈ ਅਤੇ ਕਾਰੋਬਾਰੀ ਲੋਕ ਆਪਣੇ ਕਾਰੋਬਾਰ ਵਿਚ ਵੱਧ ਤੋਂ ਵੱਧ ਮੁਨਾਫ਼ਾ ਕਮਾਉਣ ਲਈ ਦੁਆ ਕਰਦੇ ਹਨ। ਹੋਰ ਤਾਂ ਹੋਰ, ਕਿਹਾ ਜਾਂਦਾ ਹੈ ਕਿ ਚੋਰ-ਡਾਕੂ ਆਦਿ ਵੀ ਆਪਣੀ 'ਮੁਹਿਮ' 'ਤੇ ਜਾਣ ਤੋਂ ਪਹਿਲਾਂ ਆਪਣੇ ਇਸ਼ਟ ਨੂੰ ਧਿਆ ਕੇ ਅਤੇ ਉਸਦੇ ਨਾਮ ਦੀ ਮੰਨਤ ਮੰਨ ਕੇ ਜਾਂਦੇ ਹਨ। ਕੀ ਉਨ੍ਹਾਂ ਦਾ ਇਸ਼ਟ ਉਨ੍ਹਾਂ ਦੇ ਦੁਸ਼ਕਰਮ ਵਿਚ ਵੀ ਉਨ੍ਹਾਂ ਦਾ ਸਹਾਇਤਾ ਕਰਦਾ ਹੈ ? ਕੁਝ ਕਹਿ ਨਹੀਂ ਸਕਦੇ। ਵਿਚਾਰਾ ਦੁਚਿੱਤੀ ਵਿਚ ਤਾਂ ਪੈਂਦਾ ਹੀ ਹੋਵੇਗਾ!

ਦੁਚਿੱਤੀ ਤੋਂ ਇਕ ਹੋਰ ਗੱਲ ਯਾਦ ਆਉਂਦੀ ਹੈ। ਇਕ ਵਿਅਕਤੀ ਆਪਣੀਆਂ ਸ਼ਾਦੀ-ਸ਼ੁਦਾ ਬੇਟੀਆਂ ਨੂੰ ਮਿਲਣ ਜਾਂਦਾ ਹੈ। ਪਹਿਲੀ ਦਾ ਪਰਿਵਾਰ ਖੇਤੀ ਕਰਦਾ ਸੀ।

ਉਹ ਆਪਣੇ ਬਾਪੂ ਨੂੰ ਆਪਣਾ ਹਾਲ-ਚਾਲ ਦਸਦੀ ਹੋਈ ਕਹਿੰਦੀ ਹੈ ਕਿ ਜੇ ਜਲਦੀ ਮੀਂਹ ਨਾ ਪਿਆ ਤਾਂ ਉਨ੍ਹਾਂ ਦੀ ਖੇਤੀ ਸੁੱਕ ਜਾਵੇਗੀ ਅਤੇ ਉਹ ਬਰਬਾਦ ਹੋ ਜਾਣਗੇ। ਇਸ ਲਈ ਉਹ ਰੱਬ ਨੂੰ ਦਿਨ-ਰਾਤ ਮੀਂਹ ਲਈ ਦੁਆ ਕਰ ਰਹੇ ਹਨ ਤੇ ਸੁੱਖਾਂ ਸੁੱਖ ਰਹੇ ਹਨ। ਉਸਨੇ ਆਪਣੇ ਬਾਪੂ ਨੂੰ ਵੀ ਬੇਨਤੀ ਕੀਤੀ ਕਿ ਉਹ ਵੀ ਉਨ੍ਹਾਂ ਦੀ ਬਿਹਤਰੀ ਲਈ ਦੁਆ ਕਰੇ। ਫਿਰ ਉਹ ਆਪਣੀ ਦੂਜੀ ਲੜਕੀ ਦੇ ਪਿੰਡ ਚਲਿਆ ਗਿਆ। ਉਸਦਾ ਪਤੀ ਇਕ ਘੁਮਿਆਰ ਸੀ ਤੇ ਉਹ ਭਾਂਡੇ ਬਣਾਉਣ ਦਾ ਕੰਮ ਕਰਦਾ ਸੀ। ਆਪਣਾ ਹਾਲ-ਚਾਲ ਦਸਦਿਆਂ ਦੂਜੀ ਲੜਕੀ ਨੇ ਕਿਹਾ 'ਅਸੀਂ ਬਹੁਤ ਸਾਰੇ ਭਾਂਡੇ ਥੱਪ ਰੱਖੇ ਹਨ ਤੇ ਉਨ੍ਹਾਂ ਨੂੰ ਪਕਾਉਣਾ ਬਾਕੀ ਹੈ। ਹੁਣ ਤਾਂ ਅਸੀਂ ਇਹੀ ਸੁੱਖਾਂ ਸੁੱਖ ਰਹੇ ਹਾਂ ਕਿ ਰੱਬ ਜਲਦੀ ਮੀਂਹ ਨਾ ਪਾਵੇ, ਨਹੀਂ ਤਾਂ ਸਾਡਾ ਕੱਖ ਨਹੀਂ ਰਹੇਗਾ।' ਉਸਨੇ ਆਪਣੇ ਬਾਪੂ ਨੂੰ ਕਿਹਾ ਕਿ ਉਹ ਸਾਰੇ ਮਿਲ ਕੇ ਵੀ ਉਨ੍ਹਾਂ ਲਈ ਪ੍ਰਾਰਥਨਾ ਕਰਨ ਅਤੇ ਸੁੱਖਾਂ ਸੁੱਖਣ। ਪਾ ਦਿੱਤਾ ਨਾ ਬਾਪੂ ਅਤੇ ਰੱਬ, ਦੋਹਾਂ ਨੂੰ ਦੁਚਿੱਤੀ ਵਿਚ - ਕਿਸਦੀ ਮੰਨਣ, ਕਿਸਦੀ ਨਾ ਮੰਨਣ! ਚਿੰਤਾ ਵਿਚ ਡੁੱਬਿਆ, ਬਾਪੂ ਵਾਪਿਸ ਆਪਣੇ ਘਰ ਪਹੁੰਚ ਗਿਆ। ਜਦ ਉਸਦੀ ਘਰਵਾਲੀ ਨੇ ਉਸ ਤੋਂ ਆਪਣੀਆਂ ਦੋਨੋਂ ਧੀਆਂ ਦਾ ਹਾਲ-ਚਾਲ ਪੁੱਛਿਆ ਤਾਂ ਉਹ ਨਿੰਮੋਝੂਣਾ ਹੋ ਕੇ ਕਹਿਣ ਲੱਗਾ, 'ਕੀ ਦੱਸਾਂ - ਜਾਂ ਟਾਂਡਿਆਂ ਵਾਲੀ ਨੀਂ, ਤੇ ਜਾਂ ਭਾਂਡਿਆਂ ਵਾਲੀ ਨੀਂ। ਬੱਸ ਇਕ ਤਾਂ ਬਰਬਾਦ ਸਮਝ', ਤੇ ਸਾਰੀ ਗੱਲ ਆਪਣੀ ਪਤਨੀ ਨੂੰ ਦੱਸ ਦਿੱਤੀ।

ਮੰਗਾਂ ਦੀ ਪੱਧਰ ਅਨੁਸਾਰ ਸੁੱਖਾਂ ਦਾ ਪੱਧਰ ਵੀ ਵਧਦਾ-ਘਟਦਾ ਰਹਿੰਦਾ ਹੈ। ਜੇਕਰ ਸਾਡੀ ਮੰਗ ਛੋਟੀ ਹੋਵੇ ਤਾਂ ਸਾਡੇ ਦੁਆਰਾ ਕੀਤਾ ਗਿਆ ਇਕਰਾਰ ਵੀ ਅਕਸਰ ਛੋਟਾ ਹੀ ਹੁੰਦਾ ਹੈ ਪਰ ਜੇਕਰ ਅਸੀਂ ਕੋਈ ਬਹੁਤ ਵੱਡੀ ਮੰਗ ਮੰਗ ਰਹੇ ਹੋਈਏ, ਤਾਂ ਅਸੀਂ ਆਪਣੀ ਸਮਰੱਥਾ ਅਨੁਸਾਰ ਪ੍ਰਸਤਾਵਿਤ ਭੇਟਾ ਵੀ ਵੱਡੀ ਪੇਸ਼ ਕਰਦੇ ਹਾਂ। ਸੋਚਦੇ ਹਾਂ ਵੱਡੇ ਕੰਮ ਲਈ ਫ਼ੀਸ ਤਾਂ ਵੱਡੀ ਦੇਣੀ ਹੀ ਬਣਦੀ ਹੈ - ਦੁਨੀਆਵੀ ਮਾਨਸਿਕਤਾ ਜੋ ਹੋਈ! ਇਹੀ ਕਾਰਣ ਹੈ ਕਿ ਮਨੋਂ-ਕਾਮਨਾ ਪੂਰੀ ਹੋਣ 'ਤੇ ਕੁਝ ਵੱਡੇ ਲੋਕ ਧਰਮ ਸਥਾਨਾਂ 'ਤੇ ਵੱਡੀਆਂ-ਵੱਡੀਆਂ ਰਕਮਾਂ ਅਤੇ ਸੋਨੇ-ਚਾਂਦੀ ਤੋਂ ਇਲਾਵਾ ਕਾਰਾਂ ਅਤੇ ਟਰੱਕ ਆਦਿ ਵੀ ਚੜ੍ਹਾ ਜਾਂਦੇ ਹਨ। ਵੱਡੇ ਲੋਕਾਂ ਦੀਆਂ ਵੱਡੀਆਂ ਗੱਲਾਂ। ਕਮਾਈਆਂ ਵੀ ਮੋਟੀਆਂ ਤੇ ਭੇਟਾਵਾਂ ਵੀ ਵੱਡੀਆਂ। ਲੋਕਾਂ ਵਿਚ ਸ਼ੋਭਾ ਵੀ ਚੰਗੀ ਹੋ ਜਾਂਦੀ ਹੈ ਤੇ ਸ਼ਾਇਦ ਸਬੰਧਿਤ ਦੇਵੀ-ਦੇਵਤਾ ਵੀ ਖ਼ੁਸ਼ ਹੋ ਜਾਂਦਾ ਹੋਵੇਗਾ। ਉਸਦੇ ਪ੍ਰਤੀਨਿਧੀ ਵਜੋਂ ਕਾਰਜ ਕਰ ਰਿਹਾ ਉਸਦਾ ਏਜੰਟ ਤਾਂ ਬਾਗ਼ੋ-ਬਾਗ਼ ਹੁੰਦਾ ਹੀ ਹੋਵੇਗਾ। ਮਸਲਾ ਵਿਸ਼ਵਾਸ ਅਤੇ ਸ਼ਰਧਾ ਦਾ ਹੈ - ਤਰਕ ਅਤੇ ਦਲੀਲ ਜਾਂ ਗ਼ਲਤ ਅਤੇ ਠੀਕ ਨੂੰ ਕੌਣ ਪੁੱਛਦਾ ਹੈ?

ਆਮ ਲੋਕ ਕਿਸੇ ਪਾਠ-ਪੂਜਾ, ਪੁੰਨ-ਦਾਨ, ਹੱਥੀਂ ਸੇਵਾ ਜਾਂ ਕਿਸੇ ਰੂਪ ਵਿਚ ਆਪਣੇ ਸਰੀਰ ਨੂੰ ਕਸ਼ਟ ਦੇਣ ਦੀ ਮੰਨਤ ਵੀ ਮੰਨਦੇ ਹਨ। ਕੁਝ ਲੋਕਾਂ ਦੀਆਂ ਮੰਨਤਾਂ ਊਲ-ਜਲੂਲ ਜਾਂ ਹਾਸੋ-ਹੀਣੀਆਂ ਵੀ ਜਾਪਦੀਆਂ ਹਨ। ਕੁਝ ਕਿਸੇ ਜੋਤਿਸ਼ੀ ਜਾਂ ਕਿਸੇ ਹੋਰ ਸਿਆਣੇ ਦੀ ਸਲਾਹ ਤੇ ਆਪਣੀ ਮੰਨਤ ਦੀ ਅਦਾਇਗੀ ਪੇਸ਼ਗੀ ਹੀ ਕਰਨ ਲੱਗ ਪੈਂਦੇ ਹਨ। ਕੁਝ ਪ੍ਰਾਚੀਨ ਹਿੰਦੂ ਮੰਦਿਰਾਂ ਵਿਚ ਮਨੋਂ-ਕਾਮਨਾ ਪੂਰੀ ਹੋਣ

’ਤੇ ਆਪਣੇ ਸਿਰ ਦੇ ਵਾਲ਼ ਉਤਰਵਾ ਕੇ ਭੇਟ ਕੀਤੇ ਜਾਂਦੇ ਹਨ। ਇਸ ਨੂੰ ਸੰਕੇਤਕ ਰੂਪ ਵਿਚ ਆਪਣੇ ਆਪ ਨੂੰ ਪੂਰਨ ਤੌਰ ’ਤੇ ਸਮਰਪਿਤ ਕਰਨ ਅਤੇ ਆਪਣੀ ਹਉਮੈਂ ਤਿਆਗਣ ਦੇ ਸਮਾਨ ਸਮਝਿਆ ਜਾਂਦਾ ਹੈ।

ਸੁੱਖਾਂ ਸੁੱਖਣ ਬਾਰੇ ਇਕ ਛੋਟੀ ਜਿਹੀ ਕਹਾਣੀ ਵੀ ਯਾਦ ਆਉਂਦੀ ਹੈ। ਇਕ ਵਾਰ ਇਕ ਜਿਮੀਂਦਾਰ ਦਾ ਇਕ ਮੌਲਾ ਜਿਹਾ ਬਲ਼ਦ ਗੁੰਮ ਹੋ ਗਿਆ। ਉਹ ਜਿਸ ਸਥਾਨ ’ਤੇ ਵੀ ਜਾਵੇ, ਉੱਥੇ ਹੀ ਕੋਈ ਵੱਡੀ ਸਾਰੀ ਸੁੱਖ, ਸੁੱਖ ਲਵੇ ਕਿ ਜੇਕਰ ਉਸਦਾ ਬਲਦ ਲੱਭ ਜਾਵੇ ਤਾਂ ਉਸ ਥਾਂ ’ਤੇ ਇੰਨੀ ਰਕਮ ਚੜ੍ਹਾਵੇਗਾ। ਕੁਝ ਸਮੇਂ ਬਾਅਦ ਉਸਦੇ ਇਕ ਸਾਥੀ ਨੇ ਉਸ ਨੂੰ ਕਿਹਾ ਕਿ ਇੰਨੇ ਦਾ ਤਾਂ ਉਸਦਾ ਬਲਦ ਨਹੀਂ ਹੋਣਾ, ਜਿੰਨੀਆਂ ਉਸਨੇ ਸੁੱਖਾਂ ਸੁੱਖ ਲਈਆਂ ਹਨ। ਜਿਮੀਂਦਾਰ ਬੋਲਿਆ, ‘ਇਕ ਵਾਰ ਮੌਲੇ ਦੇ ਸਿੰਗਾਂ ਨੂੰ ਹੱਥ ਪੈ ਜਾਵੇ, ਫਿਰ ਮੈਂ ਕਿਸੇ ਨੂੰ ਕੀ ਦਵਾਲ ਹਾਂ।’ ਨਿਰਸੰਦੇਹ, ਦੁਨੀਆਂ ਵਿਚ ਬਥੇਰੇ ਲੋਕ ਅਜਿਹੇ ਹਨ, ਜੋ ਸਾਡੇ ਲੀਡਰਾਂ ਦੁਆਰਾ ਚੋਣਾ ਤੋਂ ਪਹਿਲਾਂ ਲੋਕਾਂ ਨਾਲ ਕੀਤੇ ਜਾਣ ਵਾਲੇ ਵੱਡੇ-ਵੱਡੇ ਵਾਅਦਿਆਂ ਵਾਂਗ ਸੁੱਖਾਂ ਤਾਂ ਵੱਡੀਆਂ ਸੁੱਖ ਲੈਂਦੇ ਹਨ ਪਰ ਜਦ ਕੰਮ ਹੋ ਜਾਂਦਾ ਹੈ ਤਾਂ ਸਭ ਕੁਝ ਭੁੱਲ-ਭੁਲਾ ਜਾਂਦੇ ਹਨ। ਬਿਲਕੁਲ ਦੁਨਿਆਵੀ ਪਹੁੰਚ - ਜਦ ਕਿਸੇ ਤੋਂ ਕੋਈ ਕੰਮ ਲੈਣਾ ਹੁੰਦਾ ਹੈ ਤਾਂ ਉਸਦੇ ਅੱਗੇ-ਪਿੱਛੇ ਫਿਰਦੇ ਹਾਂ ਅਤੇ ਉਸਦਾ ਅਹਿਸਾਨ ਸਾਰੀ ਉਮਰ ਯਾਦ ਰੱਖਣ ਦੀਆਂ ਗੱਲਾਂ ਕਰਦੇ ਹਾਂ, ਪਰ ਜਦ ਕੰਮ ਹੋ ਜਾਂਦਾ ਹੈ ਫਿਰ ‘ਤੂੰ ਕੌਣ ਤੇ ਮੈਂ ਕੌਣ’ ਵਾਲੀ ਗੱਲ ਹੋ ਜਾਂਦੀ ਹੈ।

ਕੁਝ ਸੁੱਖਾਂ ਸੁੱਖਣ ਅਤੇ ਲਾਹੁਣ ਵਾਲੇ ਸੱਚਮੁੱਚ ਪ੍ਰਸ਼ੰਸਾ ਦੇ ਪਾਤਰ ਵੀ ਹੁੰਦੇ ਹਨ। ਉਦਾਹਰਣ ਵਜੋਂ ਕੁਝ ਵਿਅਕਤੀ ਆਪਣੀ ਕਿਸੇ ਨਿੱਜੀ ਜਾਂ ਪਰਿਵਾਰਿਕ ਸਫ਼ਲਤਾ, ਪ੍ਰਾਪਤੀ ਜਾ ਖ਼ੁਸ਼ੀ ਦਾ ਇਜ਼ਹਾਰ ਕਰਨ ਲਈ ਕਿਸੇ ਵਿੱਦਿਅਕ ਸੰਸਥਾ, ਹਸਪਤਾਲ ਜਾਂ ਧਰਮਸ਼ਾਲਾ ਆਦਿ ਵਿਚ ਕੋਈ ਪੱਖਾ ਜਾਂ ਕੂਲਰ ਆਦਿ ਲਗਵਾ ਦਿੰਦੇ ਹਨ; ਕਿਸੇ ਕਮਰੇ ਦੀ ਉਸਾਰੀ ਕਰਵਾ ਦਿੰਦੇ ਹਨ; ਕਿਸੇ ਕੁਸ਼ਟ ਆਸ਼ਰਮ, ਕਿਸੇ ਅਨਾਥ ਆਸ਼ਰਮ ਜਾਂ ਕਿਸੇ ਬਿਰਧ ਆਸ਼ਰਮ ਦੀ ਕੋਈ ਸਹਾਇਤਾ ਕਰ ਦਿੰਦੇ ਹਨ; ਲੋੜਵੰਦ ਵਿਦਿਆਰਥੀਆਂ ਦੀ ਕੋਈ ਮਦਦ ਕਰ ਦਿੰਦੇ ਹਨ; ਕਿਸੇ ਲਾਇਬ੍ਰੇਰੀ ਜਾਂ ਖੇਡ-ਮੈਦਾਨ ਲਈ ਸਹਾਇਤਾ ਕਰ ਦਿੰਦੇ ਹਨ; ਕਿਸੇ ਅਪਾਹਜ, ਮਰੀਜ਼ ਜਾਂ ਕਿਸੇ ਹੋਰ ਲੋੜਵੰਦ ਵਿਅਕਤੀ ਦੀ ਕੋਈ ਸਹਾਇਤਾ ਕਰ ਦਿੰਦੇ ਹਨ; ਜਾਂ, ਕਿਸੇ ਹੋਰ ਸਮਾਜਿਕ ਕਾਰਜ ਵਿਚ ਆਪਣਾ ਯੋਗਦਾਨ ਪਾ ਦਿੰਦੇ ਹਨ। ਮੈਂ ਅਜਿਹੇ ਬਹੁਤ ਸਾਰੇ ਵਿਅਕਤੀ ਅਤੇ ਪਰਿਵਾਰ ਦੇਖੇ ਹਨ, (ਸਾਡਾ ਆਪਣਾ ਪਰਿਵਾਰ ਵੀ ਉਨ੍ਹਾਂ ਵਿਚੋਂ ਇਕ ਹੈ) ਜੋ ਕੋਈ ਅਜਿਹਾ ਸ਼ੁਭ ਕਾਰਜ ਕਰਕੇ ਆਪਣੀ ਖ਼ੁਸ਼ੀ ਵਿਚ ਵੀ ਵਾਧਾ ਕਰਦੇ ਹਨ ਅਤੇ ਪਰਮਾਤਮਾ ਦਾ ਸ਼ੁਕਰਾਨਾ ਵੀ ਕਰਦੇ ਹਨ। ਇਸ ਤਰ੍ਹਾਂ ਦੇ ਕਿਸੇ ਵੀ ਕਾਰਜ ਪਿੱਛੇ ਸਬੰਧਿਤ ਵਿਅਕਤੀ ਦੀ ਧਾਰਮਿਕ ਭਾਵਨਾ ਘੱਟ ਅਤੇ ਸਮਾਜਿਕ ਭਾਵਨਾ ਵਧੇਰੇ ਹੁੰਦੀ ਹੈ। ਅਜਿਹੇ ਹੀ ਇਕ ਵਿਅਕਤੀ ਦੀ ਉਦਾਹਰਣ ਮੈਂ ਆਪਣੇ ਪਾਠਕਾਂ ਨਾਲ ਵੀ ਸਾਂਝੀ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ:

ਵੀਹ-ਬਾਈ ਸਾਲ ਪੁਰਾਣੀ ਗੱਲ ਹੈ। ਮੇਰਾ ਇਕ ਸਾਬਕਾ ਵਿਦਿਆਰਥੀ, ਬਲਵੰਤ ਭਾਟੀਆ ਮੈਨੂੰ ਮਿਲਣ ਲਈ ਕਾਲਜ ਵਿਚ ਆਇਆ। ਉਸ ਸਮੇਂ ਉਹ ਇਕ

ਬੈਂਕ ਵਿਚ ਮੈਨੇਜਰ ਸੀ। ਅੱਜ-ਕੱਲ੍ਹ ਉਹ ਇਕ ਵਧੀਆ ਸ਼ਾਇਰ ਹੈ ਅਤੇ ਮਾਨਸਾ ਵਿਖੇ ਵਕਾਲਤ ਕਰ ਰਿਹਾ ਹੈ। ਜਦ ਮੈਂ ਉਸ ਨੂੰ ਕਾਲਜ ਆਉਣ ਦਾ ਸਬੱਬ ਪੁੱਛਿਆ ਤਾਂ ਉਹ ਕਹਿਣ ਲੱਗਾ ਕਿ ਉਹ ਇਕ ਸੁੱਖ ਲਾਹੁਣ ਆਇਆ ਹੈ। ਇਹ ਸੋਚਦੇ ਹੋਏ ਕਿ ਮੈਂ ਉਸ ਦੀ ਗੱਲ ਸਹੀ ਤਰ੍ਹਾਂ ਸੁਣ ਨਹੀਂ ਪਾਇਆ ਹਾਂ ਕਿਉਂਕਿ ਸੁੱਖ ਲਾਹੁਣ ਤਾਂ ਲੋਕ ਕਿਸੇ ਧਰਮ ਸਥਾਨ 'ਤੇ ਜਾਂਦੇ ਹਨ, ਮੈਂ ਉਸ ਨੂੰ ਵਧੇਰੇ ਸਪਸ਼ਟ ਹੋਣ ਲਈ ਕਿਹਾ। ਉਹ ਕਹਿਣ ਲੱਗਾ, 'ਸਰ, ਮੇਰਾ ਕੋਈ ਕੰਮ ਅੜਿਆ ਹੋਇਆ ਸੀ ਤੇ ਮੈਂ ਆਪਣੇ ਮਨ ਵਿਚ ਇਹ ਧਾਰਿਆ ਸੀ ਕਿ ਜੇਕਰ ਮੇਰਾ ਉਹ ਕੰਮ ਰਾਸ ਆ ਜਾਵੇ ਤਾਂ ਮੈਂ ਆਪਣੇ ਕਾਲਜ ਦੇ ਲੋੜਵੰਦ ਵਿਦਿਆਰਥੀਆਂ ਦੀ 5,100 ਰੁ: ਨਾਲ ਸਹਾਇਤਾ ਕਰਾਂਗਾ। ਹੁਣ ਮੇਰਾ ਉਹ ਕੰਮ ਠੀਕ ਹੋ ਗਿਆ ਹੈ ਅਤੇ ਮੈਂ ਆਪਣੀ ਸੁੱਖ ਲਾਹੁਣ ਆਇਆ ਹਾਂ।' ਇਹ ਕਹਿੰਦਿਆਂ ਉਸਨੇ ਆਪਣੀ ਜੇਬ੍ਹ ਵਿਚੋਂ 5,100 ਰੁ: ਕੱਢ ਕੇ ਮੈਨੂੰ ਫੜਾ ਦਿੱਤੇ। ਮੈਂ ਉਸ ਨੂੰ ਪ੍ਰਿੰਸੀਪਲ ਸਾਹਿਬ ਕੋਲ ਲੈ ਗਿਆ ਅਤੇ ਉਨ੍ਹਾਂ ਨੂੰ ਸਾਰੀ ਗੱਲ ਦੱਸੀ। ਉਹ ਬਲਵੰਤ ਦੀ ਸੋਚ ਬਾਰੇ ਸੁਣ ਕੇ ਅਸ਼-ਅਸ਼ ਕਰ ਉੱਠੇ ਤੇ ਕਹਿਣ ਲੱਗੇ ਕਿ ਜੇਕਰ ਸਾਰੇ ਲੋਕ ਹੀ ਇਸ ਤਰ੍ਹਾਂ ਸੋਚਣ ਲੱਗ ਪੈਣ ਤਾਂ ਸਾਡੇ ਮੁਲਕ ਦੀਆਂ ਢੇਰ ਸਾਰੀਆਂ ਸਮੱਸਿਆਵਾਂ ਆਪਣੇ ਆਪ ਹੱਲ ਹੋ ਸਕਦੀਆਂ ਹਨ। ਬਲਵੰਤ ਨੇ ਭਾਵੁਕ ਹੁੰਦਿਆਂ ਕਿਹਾ ਕਿ ਉਸ ਲਈ ਉਸਦੀ ਵਿੱਦਿਅਕ ਸੰਸਥਾ ਹੀ ਸਭ ਤੋਂ ਵੱਡਾ ਤੀਰਥ ਅਸਥਾਨ ਹੈ ਅਤੇ ਇਸ ਲਈ ਕੁਝ ਕਰ ਸਕਣਾ ਉਸਦੇ ਧੰਨ-ਭਾਗ ਹਨ। ਬਲਵੰਤ ਦੁਆਰਾ ਦਿੱਤੀ ਗਈ ਰਾਸ਼ੀ ਮੈਂ ਆਪਣੇ ਬਟੂਏ ਦੀ ਪਿਛਲੀ ਜੇਬ੍ਹ ਵਿਚ ਪਾ ਲਈ ਜੋ ਮੈਂ ਅਜਿਹੇ ਕਾਰਜਾਂ ਲਈ ਆਉਣ ਵਾਲੇ ਕਿਸੇ ਵੀ ਪੈਸੇ ਲਈ ਰਾਖਵੀਂ ਰੱਖੀ ਹੋਈ ਸੀ। ਇਸ ਜੇਬ੍ਹ ਵਿਚ ਹੋਰ ਵੀ ਪੈਸੇ ਜਮ੍ਹਾ ਹੁੰਦੇ ਰਹਿੰਦੇ ਸਨ ਅਤੇ ਅਸੀਂ ਮਿਲ-ਜੁਲ ਕੇ ਲੋੜਵੰਦ ਵਿਦਿਆਰਥੀਆਂ ਦੀ ਸਹਾਇਤਾ ਕਰਦੇ ਰਹਿੰਦੇ ਸੀ।

ਅਖ਼ੀਰ ਵਿਚ ਇਹ ਸੋਚਣਾ ਵੀ ਵਾਜਬ ਹੋਵੇਗਾ ਕਿ ਕੀ ਕਿਸੇ ਸੁੱਖ ਸੁੱਖਣ ਨਾਲ ਜਾਂ ਕਿਸੇ ਗ਼ੈਬੀ ਸ਼ਕਤੀ ਦਾ ਸਹਾਰਾ ਤੱਕਣ ਨਾਲ ਸੱਚਮੁੱਚ ਹੀ ਕੋਈ ਲਾਭ ਵੀ ਹੁੰਦਾ ਹੈ ਜਾਂ ਫਿਰ ਅਸੀਂ ਐਵੇਂ ਹੀ ਭਰਮ-ਜਾਲ੍ਹਾਂ ਵਿਚ ਫ਼ਸੇ ਰਹਿੰਦੇ ਹਾਂ। ਪਹਿਲੀ ਗੱਲ ਸੁੱਖ ਵਾਲੀ ਹੈ। ਨਿਰਸਵਾਰਥ ਹੋ ਕੇ ਪਾਠ-ਪੂਜਾ, ਪੁੰਨ-ਦਾਨ ਜਾਂ ਸ਼ੁਭ ਕਾਰਜ ਕਰਦੇ ਰਹਿਣਾ ਬਿਲਕੁਲ ਸ਼ਲਾਘਾਯੋਗ ਹੈ। ਜੇਕਰ ਇਹ ਪਰਮਤਾਮਾ ਦੇ ਸ਼ੁਕਰਾਨੇ ਵਜੋਂ ਕੀਤਾ ਜਾਂਦਾ ਹੈ ਤਾਂ ਵੀ ਜਾਇਜ਼ ਲਗਦਾ ਹੈ। ਪਰ ਜੇਕਰ ਇਹ ਸਭ ਕੁਝ ਕਿਸੇ ਦੇਵੀ-ਦੇਵਤੇ ਨੂੰ ਭਰਮਾਉਣ ਜਾਂ ਕਿਸੇ ਗ਼ੈਬੀ ਸ਼ਕਤੀ ਨੂੰ ਲੁਭਾਉਣ ਅਤੇ ਆਪਣੇ ਹੱਕ ਵਿਚ ਭੁਗਤਾਉਣ ਲਈ ਰਿਸ਼ਵਤ ਵਜੋਂ ਕੀਤਾ ਜਾਂਦਾ ਹੈ, ਤਾਂ ਗੱਲ ਕੁਝ ਜਚਦੀ ਨਹੀਂ।

ਦੂਜੀ ਗੱਲ, ਕਿਸੇ ਗ਼ੈਬੀ ਸ਼ਕਤੀ ਦਾ ਸਹਾਰਾ ਤੱਕਣ ਦੀ ਹੈ। ਆਪਣੀ ਪੀਐੱਚ.ਡੀ. ਕਰਦਿਆਂ, ਇਕ ਦਿਨ ਮੇਰੀ ਬੇਟੀ ਕਹਿ ਬੈਠੀ, 'ਹੇ ਮਹਾਰਾਜ, ਮੇਰੀ ਪੀਐੱਚ.ਡੀ. ਜਲਦੀ ਕਰਵਾ ਦੇ।' ਕੋਲ ਹੀ ਬੈਠੀ ਮੇਰੀ ਪੰਜਵੀਂ ਜਮਾਤ ਵਿਚ ਪੜ੍ਹਦੀ ਦੋਹਤੀ, ਸੀਰਤ ਝੱਟ ਬੋਲੀ, 'ਮੰਮੀ, ਪੀਐੱਚ.ਡੀ. ਮਹਾਰਾਜ ਨੇ ਨਹੀਂ ਕਰਵਾਉਣੀ; ਤੂੰ ਖ਼ੁਦ ਪੜ੍ਹ ਕੇ ਕਰਨੀ ਹੈ... ਜੇ ਜਲਦੀ ਕਰਨੀ ਹੈ, ਤਾਂ ਵੱਧ ਪੜ੍ਹਾਈ ਕਰਿਆ ਕਰ!' ਇਸ ਤਰ੍ਹਾਂ ਦੀ ਹੀ ਇਕ

ਘਟਨਾ ਮੇਰੇ ਸਕੂਲ ਸਮੇਂ ਦੀ ਹੈ। ਮਾਨਸਾ ਵਿਚ ਮਾਰਚ ਮਹੀਨੇ ਦੌਰਾਨ ਬਾਬਾ ਭਾਈ ਗੁਰਦਾਸ ਦਾ ਮੇਲਾ ਲਗਦਾ ਹੈ। ਅਸੀਂ ਸਾਰੇ ਬੱਚੇ ਜਾਂ ਤਾਂ ਮੇਲੇ ਵਿਚ ਜਾ ਕੇ ਅਤੇ ਆਪਣੇ ਨਾਲ ਪੰਜ ਆਨਿਆਂ ਦਾ ਪਤਾਸਿਆਂ ਦਾ ਪ੍ਰਸ਼ਾਦਿ ਲਿਜਾ ਕੇ ਜਾਂ ਵੈਸੇ ਹੀ ਭਾਈ ਗੁਰਦਾਸ ਦੀ ਸਮਾਧ ਵੱਲ ਮੂੰਹ ਕਰਕੇ, ਉੱਚੀ-ਉੱਚੀ ਕਿਹਾ ਕਰਦੇ ਸੀ: 'ਜੈ ਬਾਬਾ ਭਾਈ ਗੁਰਦਾਸ; ਤੇਰੀ ਆਸ; ਸਾਨੂੰ ਕਰਦੇ ਪਾਸ।' ਇਕ ਦਿਨ ਸਾਡੇ ਇਕ ਅਧਿਆਪਕ ਨੇ ਸਾਨੂੰ ਕਲਾਸ ਵਿਚ ਇਸ ਤਰ੍ਹਾਂ ਕਹਿੰਦਿਆਂ ਸੁਣ ਲਿਆ ਤੇ ਉਹ ਸਾਨੂੰ ਝਿੜਕ ਕੇ ਕਹਿਣ ਲੱਗਾ, 'ਥੋਨੂੰ ਪਾਸ ਥੋਡੀ ਪੜ੍ਹਾਈ ਨੇ ਕਰਨਾ ਹੈ, ਬਾਬੇ ਭਾਈ ਗੁਰਦਾਸ ਨੇ ਨਹੀਂ ਕਰਨਾ; ਪੜ੍ਹਿਆ ਕਰੋ।' ਮੇਰਾ ਭਾਵ ਤੁਸੀਂ ਸਮਝ ਹੀ ਗਏ ਹੋਵੋਗੇ। ਜੋ ਮਿਲਣਾ ਹੈ, ਸਾਡੀ ਹਿੰਮਤ, ਮਿਹਨਤ, ਪ੍ਰਤੀਬੱਧਤਾ, ਸੁਹਿਰਦਤਾ, ਸਮਰਪਿਤ ਭਾਵਨਾ ਅਤੇ ਨੇਕ ਨੀਤੀ ਨਾਲ ਹੀ ਮਿਲਣਾ ਹੈ। ਮਨ ਨੂੰ ਝੂਠੇ ਦਿਲਾਸੇ ਜਾਂ ਠੁੰਮ੍ਹਣੇਂ ਜਿੰਨੇ ਮਰਜ਼ੀ ਦੇ ਲਈਏ – ਰੱਬ ਤਾਂ ਉਨ੍ਹਾਂ ਦੀ ਹੀ ਸਹਾਇਤਾ ਕਰਦਾ ਹੈ, ਜੋ ਆਪਣੀ ਸਹਾਇਤਾ ਆਪ ਕਰਦੇ ਹਨ।



20

# ਰਿਸ਼ਤਿਆਂ ਦਾ ਨਿੱਘ

ਸਾਡੇ ਰਿਸ਼ਤੇ ਸਾਡੀ ਧਰੋਹਰ ਹੁੰਦੇ ਹਨ। ਇਨ੍ਹਾਂ ਤੋਂ ਬਗ਼ੈਰ ਜੀਵਨ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਹੈ। ਇਨ੍ਹਾਂ ਰਾਹੀਂ ਸਾਡਾ ਜਨਮ ਹੁੰਦਾ ਹੈ, ਇਨ੍ਹਾਂ ਰਾਹੀਂ ਅਸੀਂ ਵਧਦੇ-ਫੂਲਦੇ ਹਾਂ, ਇਨ੍ਹਾਂ ਰਾਹੀਂ ਅਸੀਂ ਸਮਾਜ ਨਾਲ ਜੁੜਦੇ ਹਾਂ ਅਤੇ ਇਨ੍ਹਾਂ ਰਾਹੀਂ ਹੀ ਸਾਡੇ ਜੀਵਨ ਦੀਆਂ ਵੱਖ-ਵੱਖ ਲੋੜਾਂ ਦੀ ਪੂਰਤੀ ਹੁੰਦੀ ਹੈ। ਸੱਚ ਤਾਂ ਇਹ ਹੈ ਕਿ ਇਨ੍ਹਾਂ ਬਗ਼ੈਰ ਜੀਵਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਹਾਂ, ਇਹ ਜਰੂਰ ਹੈ ਕਿ ਜੇਕਰ ਸਾਡੇ ਰਿਸ਼ਤਿਆਂ ਵਿਚ ਅਪਣੱਤ ਦੀ ਭਾਵਨਾ, ਮੁਹੱਬਤ ਦੀ ਖ਼ੁਸ਼ਬੂ, ਮਿਲਣ ਦੀ ਤਾਂਘ ਅਤੇ ਅਹਿਸਾਸਾਂ ਦਾ ਨਿੱਘ ਹੋਵੇ ਤਾਂ ਇਹ ਜੀਵਨ ਨੂੰ ਹਮੇਸ਼ਾ ਚੜ੍ਹਦੀ ਕਲਾ ਅਤੇ ਖ਼ੁਸ਼ੀਆਂ-ਖੇੜਿਆਂ ਵਿਚ ਰਖਦੇ ਹਨ। ਇਸਦੇ ਉਲਟ, ਜੇਕਰ ਅਸੀਂ ਆਪਣੇ ਰਿਸ਼ਤਿਆਂ ਨੂੰ ਕੇਵਲ ਉਪਚਾਰਕ ਪੱਧਰ 'ਤੇ ਲੈ ਰਹੇ ਹਾਂ ਅਤੇ ਇਹ ਮੋਹ, ਮੁਹੱਬਤ ਅਤੇ ਨਿੱਘ ਤੋਂ ਕੋਰੇ ਹਨ ਤਾਂ ਸਾਡਾ ਜੀਵਨ ਖ਼ੁਸ਼ਕ ਅਤੇ ਨੀਰਸ ਹੀ ਹੋਵੇਗਾ। ਪੰਜਾਬੀ ਦੀ ਇਕ ਪ੍ਰਸਿੱਧ ਕਹਾਵਤ ਹੈ: ਖੇਤ ਵਾਹੁੰਦਿਆਂ ਦੇ, ਸਕੀਰੀਆਂ (ਰਿਸ਼ਤੇਦਾਰੀਆਂ) ਵਰਤਦਿਆਂ ਦੀਆਂ। ਇਸਦਾ ਭਾਵ ਹੈ ਕਿ ਜੇਕਰ ਸਾਡਾ ਕਿਸੇ ਰਿਸ਼ਤੇਦਾਰ ਨਾਲ ਮੇਲ-ਜੋਲ ਅਤੇ ਵਰਤ-ਵਰਤਾਵਾ ਹੀ ਨਹੀਂ, ਫਿਰ ਉਹ ਰਿਸ਼ਤੇਦਾਰ ਜਿਹਾ ਹੋਇਆ, ਜਿਹਾ ਨਾ ਹੋਇਆ।

ਸਮੁੱਚੇ ਮਨੁੱਖੀ ਰਿਸ਼ਤਿਆਂ ਨੂੰ ਅਸੀਂ ਦੋ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ: ਪਰਿਵਾਰਿਕ ਰਿਸ਼ਤੇ ਅਤੇ ਸਮਾਜਿਕ ਰਿਸ਼ਤੇ। ਪਰਿਵਾਰਿਕ ਰਿਸ਼ਤਿਆਂ ਵਿਚ ਦਾਦਕਿਆਂ, ਨਾਨਕਿਆਂ ਅਤੇ ਸਹੁਰਿਆਂ ਦੇ ਰਿਸ਼ਤੇ ਸ਼ਾਮਿਲ ਹੁੰਦੇ ਹਨ। ਦਾਦਕਿਆਂ ਦੇ ਰਿਸ਼ਤੇ ਸਾਡੇ ਸਭ ਤੋਂ ਪਹਿਲੋ ਨੇੜੇ ਦੇ ਰਿਸ਼ਤੇ ਹੁੰਦੇ ਹਨ। ਇਨ੍ਹਾਂ ਰਿਸ਼ਤਿਆਂ ਵਿਚ ਸਾਡੇ ਮਾਂ-ਬਾਪ, ਦਾਦਾ-ਦਾਦੀ, ਚਾਚੇ-ਚਾਚੀਆਂ, ਤਾਏ-ਤਾਈਆਂ, ਭੂਆ-ਫੁੱਫੜ, ਉਨ੍ਹਾਂ ਦੇ ਬੱਚੇ-ਬੱਚੀਆਂ ਅਤੇ ਸਾਡੇ ਆਪਣੇ ਭੈਣ-ਭਰਾ ਸ਼ਾਮਿਲ ਹੁੰਦੇ ਹਨ। ਸੰਖੇਪ ਤੌਰ 'ਤੇ, ਇਸ ਪਰਿਵਾਰ ਵਿਚ ਆਪਣੇ ਦਾਦੇ ਦਾ ਸਾਰਾ ਪਰਿਵਾਰ ਸ਼ਾਮਿਲ ਹੁੰਦਾ ਹੈ। ਦੂਜੇ ਨੰਬਰ 'ਤੇ ਆਉਂਦਾ ਹੈ, ਆਪਣੀ ਮਾਂ ਦੇ ਪੇਕਿਆਂ ਦਾ ਪਰਿਵਾਰ, ਜਿਸ ਨੂੰ ਅਸੀਂ ਨਾਨਕਾ ਪਰਿਵਾਰ ਕਹਿੰਦੇ ਹਾਂ। ਇਸ ਪਰਿਵਾਰ ਵਿਚ ਵਿਅਕਤੀ ਦੇ ਨਾਨਾ-ਨਾਨੀ, ਮਾਮੇ-ਮਾਮੀਆਂ, ਮਾਸੀਆਂ-ਮਾਸੜ ਅਤੇ ਅੱਗੋਂ ਉਨ੍ਹਾਂ ਦੇ ਬੱਚੇ ਸ਼ਾਮਿਲ ਹੁੰਦੇ ਹਨ। ਦਾਦਕੇ ਪਰਿਵਾਰ ਤੋਂ ਬਾਅਦ ਨਾਨਕਾ ਪਰਿਵਾਰ ਹੀ ਸਭ ਤੋਂ ਨੇੜੇ ਮੰਨਿਆਂ ਜਾਂਦਾ ਹੈ। ਸ਼ਾਦੀ ਹੋਣ ਤੋਂ ਬਾਅਦ ਲੜਕੇ-ਲੜਕੀ ਦਾ ਰਿਸ਼ਤਾ ਇਕ ਨਵੇਂ ਪਰਿਵਾਰ ਨਾਲ ਜੁੜ ਜਾਂਦਾ ਹੈ, ਜਿਸ ਨੂੰ ਸਹੁਰਾ ਪਰਿਵਾਰ ਕਿਹਾ ਜਾਂਦਾ ਹੈ। ਲੜਕੀ ਲਈ ਤਾਂ ਉਸਦਾ ਸਹੁਰਾ

ਪਰਿਵਾਰ ਹੀ ਉਸਦਾ ਆਪਣਾ ਪਰਿਵਾਰ ਬਣ ਜਾਂਦਾ ਹੈ ਤੇ ਉਸਨੇ ਉੱਥੇ ਹੀ ਆਪਣੀ ਸਾਰੀ ਉਮਰ ਬਿਤਾਉਣੀ ਹੁੰਦੀ ਹੈ। ਉਸਦੇ ਸੱਸ-ਸਹੁਰਾ ਉਸ ਲਈ ਧਰਮ ਦੇ ਮਾਪੇ ਅਤੇ ਉਸਦੇ ਦਿਉਰ-ਜੇਠ ਅਤੇ ਨਣਦਾਂ ਉਸਦੇ ਧਰਮ ਦੇ ਭਰਾ ਅਤੇ ਭੈਣਾਂ ਬਣ ਜਾਂਦੇ ਹਨ। ਲੜਕੇ ਲਈ ਵੀ ਆਪਣਾ ਸਹੁਰਾ ਪਰਿਵਾਰ - ਆਪਣਾ ਸੱਸ-ਸਹੁਰਾ, ਸਾਲੇ-ਸਾਲੀਆਂ ਅਤੇ ਅੱਗੇ ਉਨ੍ਹਾਂ ਦੇ ਬੱਚੇ - ਵਿਸ਼ੇਸ਼ ਖਿੱਚ ਵਾਲਾ ਪਰਿਵਾਰ ਹੁੰਦਾ ਹੈ। ਇਸ ਤਰ੍ਹਾਂ ਬਣਦਾ ਹੈ ਪਰਿਵਾਰਿਕ ਰਿਸ਼ਤਿਆਂ ਦਾ ਇਹ ਲੰਮਾ-ਚੌੜਾ ਤਾਣਾ-ਬਾਣਾ!

ਪਰਿਵਾਰਿਕ ਰਿਸ਼ਤਿਆਂ ਵਿਚੋਂ ਸਭ ਤੋਂ ਨੇੜੇ ਸਾਡਾ ਆਪਣਾ ਪਰਿਵਾਰ ਹੁੰਦਾ ਹੈ - ਉਹ ਪਰਿਵਾਰ ਜਿਸ ਵਿਚ ਦਾਦਾ-ਦਾਦੀ, ਮਾਤਾ-ਪਿਤਾ ਅਤੇ ਉਨ੍ਹਾਂ ਦੇ ਸਮੂਹ ਬੱਚੇ ਸ਼ਾਮਿਲ ਹੁੰਦੇ ਹਨ। ਨਿਰਸੰਦੇਹ, ਅਸੀਂ ਕਦੀ-ਕਦਾਈਂ ਬਾਕੀ ਰਿਸ਼ਤੇਦਾਰਾਂ ਨੂੰ ਵੀ ਮਿਲਦੇ-ਗਿਲਦੇ ਰਹਿੰਦੇ ਹਾਂ ਅਤੇ ਉਹ ਸਾਡੇ ਦੁੱਖ-ਸੁੱਖ ਵਿਚ ਸ਼ਾਮਿਲ ਵੀ ਹੁੰਦੇ ਰਹਿੰਦੇ ਹਨ ਪਰ ਸਾਡੀ ਅਸਲੀ ਸ਼ਕਤੀ ਅਤੇ ਸਮਰੱਥਾ ਸਾਡਾ ਆਪਣਾ ਪਰਿਵਾਰ ਹੀ ਹੁੰਦਾ ਹੈ। ਬੱਚੇ ਦੇ ਘਰ ਨੂੰ ਬੱਚੇ ਦਾ ਮੁੱਢਲਾ ਸਕੂਲ ਅਤੇ ਉਸਦੇ ਮਾਤਾ-ਪਿਤਾ ਨੂੰ ਉਸਦੇ ਪਹਿਲੇ ਅਧਿਆਪਕ ਸਮਝਿਆ ਜਾਂਦਾ ਹੈ। ਇਸ ਲਈ ਬੱਚਾ ਆਪਣੇ ਜੀਵਨ ਦੇ ਪਹਿਲੇ ਸਬਕ ਆਪਣੇ ਘਰ ਵਿਚ ਹੀ ਸਿੱਖਦਾ ਹੈ। ਜੇਕਰ ਘਰ ਦਾ ਵਾਤਾਵਰਣ ਸੁਖਾਵਾਂ ਹੋਵੇ ਅਤੇ ਪਰਿਵਾਰ ਦੇ ਸਾਰੇ ਮੈਂਬਰ ਇਕ-ਦੂਜੇ ਨੂੰ ਦਿਲੋਂ ਚਾਹੁੰਦੇ ਅਤੇ ਪਿਆਰ ਕਰਦੇ ਹੋਣ ਤਾਂ ਬੱਚਾ ਖ਼ੁਦ-ਬ-ਖ਼ੁਦ ਹੀ ਅੱਛੇ ਸੰਸਕਾਰ ਪ੍ਰਾਪਤ ਕਰ ਲੈਂਦਾ ਹੈ। ਬਜ਼ੁਰਗਾਂ ਨੂੰ ਸਭ ਤੋਂ ਵੱਧ ਲੋੜ ਸਤਿਕਾਰ ਦੀ, ਨੌਜਵਾਨਾਂ ਨੂੰ ਅਧਿਕਾਰ ਦੀ ਅਤੇ ਬੱਚਿਆਂ ਨੂੰ ਪਿਆਰ ਦੀ ਹੁੰਦੀ ਹੈ। ਸੋ, ਇਹ ਜ਼ਰੂਰੀ ਹੈ ਕਿ ਪਰਿਵਾਰ ਵਿਚ ਪੂਰਨ ਮਾਣ-ਮਰਿਆਦਾ ਦਾ ਵਾਤਾਵਰਣ ਕਾਇਮ ਰੱਖਿਆ ਜਾਵੇ। ਵੱਡਿਆਂ ਨੂੰ ਬਣਦਾ ਮਾਣ-ਸਤਿਕਾਰ ਦਿੱਤਾ ਜਾਵੇ, ਬੱਚਿਆਂ ਨੂੰ ਉਨ੍ਹਾਂ ਦੇ ਹਿੱਸੇ ਦਾ ਪਿਆਰ ਦਿੱਤਾ ਜਾਵੇ ਅਤੇ ਨੌਜਵਾਨਾਂ ਨੂੰ ਅੱਗੇ ਵਧਣ ਅਤੇ ਵਿਕਾਸ ਕਰਨ ਦੇ ਯੋਗ ਮੌਕੇ ਦਿੱਤੇ ਜਾਣ।

ਪਰਿਵਾਰਿਕ ਰਿਸ਼ਤਿਆਂ ਵਿਚ ਨਿੱਘ ਕਾਇਮ ਰੱਖਣ ਲਈ ਜ਼ਰੂਰੀ ਹੈ ਕਿ ਪਰਿਵਾਰ ਦੇ ਹਰ ਮੈਂਬਰ ਵਿਚ ਪੂਰਨ ਢਲਣਯੋਗਤਾ, ਸਹਿਯੋਗ ਅਤੇ ਤਿਆਗ ਦੀ ਭਾਵਨਾ ਹੋਵੇ। ਹਰ ਮੈਂਬਰ ਪੂਰੇ ਪਰਿਵਾਰ ਦੀ ਬਿਹਤਰੀ ਅਤੇ ਭਲਾਈ ਲਈ ਸੋਚੇ ਅਤੇ ਕਾਰਜਸ਼ੀਲ ਹੋਵੇ। ਜੇਕਰ ਪਰਿਵਾਰ ਦਾ ਇਕ ਵੀ ਮੈਂਬਰ ਸਵਾਰਥ ਜਾਂ ਮੇਰ-ਤੇਰ ਦੀ ਭਾਵਨਾ ਦਾ ਸ਼ਿਕਾਰ ਹੋ ਜਾਵੇ ਤਾਂ ਉਸ ਪਰਿਵਾਰ ਵਿਚ ਤਰੇੜਾਂ ਪੈਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਪਰਿਵਾਰ ਦਾ ਵਿਕਾਸ ਰੁਕ ਜਾਂਦਾ ਹੈ। ਪਰਿਵਾਰ ਦਾ ਵਾਤਾਵਰਣ ਸੁਖਾਵਾਂ ਅਤੇ ਮੋਹ-ਭਰਿਆ ਰੱਖਣ ਲਈ ਇਹ ਵੀ ਜ਼ਰੂਰੀ ਹੈ ਕਿ ਪਰਿਵਾਰ ਦੇ ਸਾਰੇ ਮੈਂਬਰ ਕੁਝ ਸਮੇਂ ਲਈ ਇਕੱਠੇ ਬੈਠ ਕੇ ਹੱਸਣ-ਖੇਡਣ, ਦਿਨ ਭਰ ਦੀ ਕਾਰਗੁਜ਼ਾਰੀ ਇਕ-ਦੂਜੇ ਨਾਲ ਸਾਂਝੀ ਕਰਨ ਅਤੇ ਹੋਰ ਨਵੀਆਂ-ਪੁਰਾਣੀਆਂ ਗੱਲਾਂ ਕਰਨ। ਇਕੱਠੇ ਬੈਠ ਕੇ ਖਾਣਾ ਖਾਣ, ਕੋਈ ਖੇਡ ਖੇਡਣ ਅਤੇ ਕਿਸੇ ਵਿਸ਼ੇ 'ਤੇ ਵਿਚਾਰ ਕਰਨ ਦਾ ਆਪਣਾ ਹੀ ਆਨੰਦ ਹੁੰਦਾ ਹੈ। ਚੇਤੇ ਰੱਖੋ! ਆਪਣੇ ਮਾਤਾ-ਪਿਤਾ ਨੂੰ ਕਿਸੇ ਵੀ ਤਰ੍ਹਾਂ ਦੁੱਖ ਪਹੁੰਚਾਉਣ ਵਾਲੇ ਜਾਂ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਅਪਮਾਨਿਤ ਕਰਨ ਵਾਲੇ ਬੱਚੇ ਆਪਣੇ ਸੁਪਨੇ ਵਿਚ ਵੀ

ਸੁਖੀ ਨਹੀਂ ਹੋ ਸਕਦੇ। ਜਦ ਲੜਕੀ ਦੀ ਸ਼ਾਦੀ ਹੁੰਦੀ ਹੈ ਤਾਂ ਉਸਦਾ ਸਹੁਰੇ ਘਰ ਜਾਣਾ ਇਕ ਤਰ੍ਹਾਂ ਨਾਲ ਉਸਦਾ ਨਵਾਂ ਜਨਮ ਹੁੰਦਾ ਹੈ। ਜੇਕਰ ਸੱਸ-ਸਹੁਰਾ ਆਪਣੀ ਨੂੰਹ ਨੂੰ ਆਪਣੀ ਧੀ ਸਮਾਨ ਅਤੇ ਨੂੰਹ ਆਪਣੇ ਸੱਸ-ਸਹੁਰੇ ਨੂੰ ਆਪਣੇ ਮਾਤਾ-ਪਿਤਾ ਸਮਾਨ ਨਹੀਂ ਸਮਝਦੀ ਤਾਂ ਉਸ ਘਰ ਵਿਚ ਖ਼ੁਸ਼ੀ ਪੈਰ ਪਾਉਣ ਤੋਂ ਵੀ ਝਿਜਕਦੀ ਹੈ।

ਭਾਗਾਂ ਵਾਲੇ ਹੁੰਦੇ ਹਨ ਉਹ ਲੋਕ ਜਿਨ੍ਹਾਂ ਨੂੰ ਆਪਣੇ ਘਰ-ਪਰਿਵਾਰ ਵੱਲੋਂ ਪਿਆਰ ਅਤੇ ਸਤਿਕਾਰ ਮਿਲਦਾ ਰਹਿੰਦਾ ਹੈ। ਅਜਿਹੇ ਲੋਕ ਜੀਵਨ ਵਿਚ ਨਿਰੰਤਰ ਵਿਕਾਸ ਵੀ ਕਰਦੇ ਰਹਿੰਦੇ ਹਨ, ਖ਼ੁਸ਼ੀਆਂ ਵੀ ਮਾਣਦੇ ਹਨ ਅਤੇ ਖ਼ੁਸ਼ੀਆਂ ਵੰਡਦੇ ਵੀ ਹਨ। ਸੱਚ ਤਾਂ ਇਹ ਹੈ ਕਿ ਜੋ ਘਰ ਵਿਚ ਖ਼ੁਸ਼ ਹੁੰਦੇ ਹਨ, ਉਹ ਬਾਹਰ ਵੀ ਖ਼ੁਸ਼ ਹੁੰਦੇ ਹਨ ਅਤੇ ਘਰ ਬਣਦਾ ਹੀ ਪਰਿਵਾਰ ਨਾਲ ਹੈ, ਨਹੀਂ ਤਾਂ ਇਹ ਮਕਾਨ ਹੀ ਰਹਿੰਦਾ ਹੈ - ਇੱਟ, ਪੱਥਰ, ਲੋਹੇ, ਲੱਕੜ, ਸਮਿੰਟ ਅਤੇ ਰੇਤ ਆਦਿ ਤੋਂ ਬਣਿਆਂ ਇਕ ਢਾਂਚਾ - ਰੂਹ-ਹੀਣ ਅਤੇ ਸਾਹ-ਹੀਣ! ਇਸ ਸਬੰਧ ਵਿਚ ਪ੍ਰਿੰਸੀਪਲ ਤੇਜਾ ਸਿੰਘ ਦੇ ਸ਼ਬਦ ਬਹੁਤ ਢੁੱਕਵੇਂ ਹਨ: 'ਘਰ ਇੱਟਾਂ ਜਾਂ ਵੱਟਿਆਂ ਦੇ ਬਣੇ ਕੋਠੇ ਨੂੰ ਨਹੀਂ ਕਹਿੰਦੇ। ਘਰ ਤੋਂ ਭਾਵ ਉਹ ਥਾਂ ਹੈ ਜਿੱਥੇ ਮਨੁੱਖ ਦਾ ਪਿਆਰ ਤੇ ਸਧਰਾਂ ਪਲਦੀਆਂ ਹਨ; ਜਿੱਥੇ ਬਚਪਨ ਵਿਚ ਮਾਂ-ਭੈਣ ਤੇ ਭਰਾ ਕੋਲੋਂ ਲਾਡ ਲਿਆ ਹੁੰਦਾ ਹੈ; ਜਿੱਥੇ ਜਵਾਨੀ ਵਿਚ ਸਾਰੇ ਜਹਾਨ ਨੂੰ ਗਾਹ ਕੇ, ਲਤਾੜ ਕੇ, ਖੱਟੀ ਕਮਾਈ ਕਰਕੇ ਮੁੜ ਆਉਣ ਨੂੰ ਜੀਅ ਕਰਦਾ ਹੈ, ਅਤੇ; ਜਿੱਥੇ ਬੁਢਾਪੇ ਵਿਚ ਬਹਿ ਕੇ ਸਾਰੇ ਜੀਵਨ ਦੇ ਝਮੇਲਿਆਂ ਤੋਂ ਮਿਲੀ ਵਿਹਲ ਨੂੰ ਅਰਾਮ ਨਾਲ ਕੱਟਣ ਵਿਚ ਇਉਂ ਸੁਆਦ ਆਉਂਦਾ ਹੈ, ਜਿਵੇਂ ਬਚਪਨ ਵਿਚ ਮਾਂ ਦੀ ਝੋਲ਼ੀ ਵਿਚ ਆਉਂਦਾ ਸੀ। ਘਰ ਮਨੁੱਖ ਦੇ ਨਿੱਜੀ ਵਲਵਲਿਆਂ ਤੇ ਸ਼ਖ਼ਸੀ ਰਹਿਣੀ ਦਾ ਕੇਂਦਰ ਹੁੰਦਾ ਹੈ। ਉਸਦੇ ਆਚਰਣ ਬਣਾਉਣ ਵਿਚ ਜਿੱਥੇ ਸਮਾਜਿਕ ਤੇ ਮੁਲਕੀ ਆਲੇ-ਦੁਆਲੇ ਦਾ ਅਸਰ ਕੰਮ ਕਰਦਾ ਹੈ, ਉੱਥੇ ਘਰ ਦੀ ਚਾਰ-ਦੀਵਾਰੀ ਅਤੇ ਇਸਦੇ ਅੰਦਰ ਦੀ ਹਾਲਤ ਦਾ ਅਸਰ ਵੀ ਘੱਟ ਕੰਮ ਨਹੀਂ ਕਰਦਾ। ਸਗੋਂ ਮਨੁੱਖ ਦਾ ਆਚਰਣ ਬਣਦਾ ਹੀ ਘਰ ਵਿਚ ਹੈ। ਇਹੋ ਉਸ ਦੀਆਂ ਰੁਚੀਆਂ ਅਤੇ ਸੁਭਾਅ ਦਾ ਸਾਂਚਾ ਹੈ। ਕਈ ਵਾਰ ਜਦ ਮੈਂ ਕਿਸੇ ਸੱਜਣ ਨੂੰ ਕੋਝੇ, ਸੜੀਅਲ ਜਾਂ ਖਿਝੂ ਸੁਭਾਅ ਵਾਲਾ ਦੇਖਦਾ ਹਾਂ, ਤਾਂ ਮੈਂ ਦਿਲ ਵਿਚ ਕਹਿੰਦਾ ਹਾਂ, 'ਇਸ ਵਿਚਾਰੇ ਨੂੰ ਘਰ ਦਾ ਪਿਆਰ ਨਹੀਂ ਮਿਲਿਆ ਹੋਣਾ'।

ਰਿਸ਼ਤਿਆਂ ਦੀ ਲੜੀ ਵਿਚ ਪਤੀ-ਪਤਨੀ ਦਾ ਰਿਸ਼ਤਾ ਸਭ ਤੋਂ ਅਹਿਮ ਸਥਾਨ ਰਖਦਾ ਹੈ। ਇਹ ਰਿਸ਼ਤਾ 'ਏਕ ਜੋਤਿ ਦੁਇ ਮੂਰਤੀ' ਅਰਥਾਤ 'ਤੇਰੀ ਮੇਰੀ ਇਕ ਜਿੰਦੜੀ, ਉਂਝ ਦੇਖਣ ਨੂੰ ਅਸੀਂ ਦੋ' ਵਾਲਾ ਹੁੰਦਾ ਹੈ। ਇਕ ਨੂੰ ਤਾਪ ਚੜ੍ਹਦਾ ਹੈ, ਦੂਜਾ ਹੂੰਘਦਾ ਹੈ ਅਤੇ ਅੱਖ ਇਕ ਦੀ ਦੁਖਦੀ ਹੈ ਤੇ ਲਾਲੀ ਦੂਜੇ ਦੀਆਂ ਅੱਖਾਂ ਵਿਚ ਰੜਕਦੀ ਹੈ। ਨਿਰਸਵਾਰਥ ਆਪਸੀ ਪ੍ਰੇਮ, ਸਹਿਯੋਗ ਅਤੇ ਵਿਸ਼ਵਾਸ ਇਸ ਰਿਸ਼ਤੇ ਦੀ ਨੀਂਹ ਹੁੰਦੇ ਹਨ। ਜੇਕਰ ਇਸ ਰਿਸ਼ਤੇ ਵਿਚ ਤਰੇੜ ਪੈ ਜਾਵੇ ਤਾਂ ਕੇਵਲ ਸਬੰਧਿਤ ਧਿਰਾਂ ਦਾ ਹੀ ਨਹੀਂ ਸਗੋਂ ਉਨ੍ਹਾਂ ਦੇ ਪਰਿਵਾਰਾਂ ਦਾ ਜੀਵਨ ਵੀ ਅਸਤ-ਵਿਅਸਤ ਹੋ ਜਾਂਦਾ ਹੈ। ਪਤੀ-ਪਤਨੀ ਦਰਮਿਆਨ ਪੈਦਾ ਹੋਇਆ ਖਿੱਚੋਤਾਣ ਪੂਰੇ ਘਰ ਨੂੰ ਨਰਕ ਵਿਚ ਬਦਲ ਦਿੰਦਾ ਹੈ। ਇਸ ਕਾਰਣ ਹੀ ਕਿਹਾ ਜਾਂਦਾ ਹੈ: 'ਜਿੱਥੇ ਪਤੀ-ਪਤਨੀ ਦਾ ਜੋੜ ਨਹੀਂ, ਉੱਥੇ ਹੋਰ ਨਰਕ ਦੀ

ਲੋੜ ਨਹੀਂ। ਜੇਕਰ ਤੁਹਾਡਾ ਜੀਵਨ-ਸਾਥੀ ਖ਼ੁਸ਼ ਨਹੀਂ ਤਾਂ ਤੁਸੀਂ ਕਲਪਨਾ ਵਿਚ ਵੀ ਖ਼ੁਸ਼ ਨਹੀਂ ਹੋ ਸਕਦੇ। ਘਰ ਵਿਚ ਹਮੇਸ਼ਾ ਤਣਾਅ ਦਾ ਮਾਹੌਲ ਬਣਿਆ ਰਹਿੰਦਾ ਹੈ ਅਤੇ ਪਰਿਵਾਰਿਕ ਖ਼ੁਸ਼ੀ ਖੰਭ ਲਾ ਕੇ ਉੱਡ ਜਾਂਦੀ ਹੈ। ਬੱਚਿਆਂ ਦਾ ਜੀਵਨ ਅਲੱਗ ਨਰਕ ਬਣ ਜਾਂਦਾ ਹੈ। ਪਤੀ-ਪਤਨੀ ਦਰਮਿਆਨ ਤਣਾਅ ਦਾ ਕਾਰਣ ਆਮ ਤੌਰ 'ਤੇ ਬਦਜ਼ੁਬਾਨੀ, ਝੂਠੀ ਹਉਮੈਂ, ਹੈਂਕੜ, ਸ਼ੱਕ, ਲਾਲਚ ਜਾਂ ਨਜਾਇਜ਼ ਰਿਸ਼ਤਾ ਹੋ ਸਕਦਾ ਹੈ। ਇੱਥੇ ਇਹ ਸਮਝ ਲੈਣਾ ਵੀ ਜਰੂਰੀ ਹੈ ਕਿ ਨਜਾਇਜ਼ ਰਿਸ਼ਤਿਆਂ ਦਾ ਅੰਤ ਹਮੇਸ਼ਾ ਹੀ ਬੁਰਾ ਹੁੰਦਾ ਹੈ। ਸੁਖੀ ਜੀਵਨ ਲਈ ਜਰੂਰੀ ਹੈ ਕਿ ਪਤੀ-ਪਤਨੀ ਦਾ ਰਿਸ਼ਤਾ ਬਿਲਕੁਲ ਨਿਰਮਲ, ਸੁਖਾਵਾਂ ਅਤੇ ਕਿਸੇ ਵੀ ਸ਼ੱਕ ਦੀ ਗੁੰਜਾਇਸ਼ ਤੋਂ ਮੁਕਤ ਹੋਵੇ।

ਘਰ ਤੋਂ ਬਾਹਰ ਆਉਂਦਿਆਂ ਹੀ ਸਮਾਜਿਕ ਰਿਸ਼ਤੇ ਸ਼ੁਰੂ ਹੋ ਜਾਂਦੇ ਹਨ। ਇਨ੍ਹਾਂ ਰਿਸ਼ਤਿਆਂ ਵਿਚ ਮਨੁੱਖ ਦੇ ਆਪਣੇ ਆਂਢੀਆਂ-ਗੁਆਂਢੀਆਂ, ਸਹਿ-ਕਰਮੀਆਂ ਅਤੇ ਆਪਣੇ ਦੋਸਤਾਂ-ਮਿੱਤਰਾਂ ਤੋਂ ਇਲਾਵਾ ਉਨ੍ਹਾਂ ਸਾਰੇ ਵਿਅਕਤੀਆਂ ਨਾਲ ਬਣਨ ਵਾਲੇ ਰਿਸ਼ਤੇ ਸ਼ਾਮਿਲ ਹੁੰਦੇ ਹਨ, ਜਿਨ੍ਹਾਂ ਨਾਲ ਉਸਦਾ ਕਿਸੇ ਨਾ ਕਿਸੇ ਪ੍ਰਸੰਗ ਵਿਚ ਵਾਹ ਪੈਂਦਾ ਹੈ। ਕਈ ਵਾਰ ਕਾਰੋਬਾਰੀਆਂ ਅਤੇ ਗ੍ਰਾਹਕਾਂ ਦਰਮਿਆਨ, ਮਰੀਜ਼ਾਂ ਅਤੇ ਡਾਕਟਰਾਂ ਦਰਮਿਆਨ ਅਤੇ ਕਿਸੇ ਇਕ ਹੀ ਮਤ ਜਾਂ ਵਿਚਾਰਧਾਰਾ ਨੂੰ ਮੰਨਣ ਵਾਲਿਆਂ ਦਰਮਿਆਨ ਬਹੁਤ ਨੇੜਲਾ ਅਤੇ ਨਿੱਘਾ ਰਿਸ਼ਤਾ ਬਣ ਜਾਂਦਾ ਹੈ। ਅਜਿਹੇ ਰਿਸ਼ਤਿਆਂ ਦਾ ਅਧਾਰ ਆਮ ਤੌਰ 'ਤੇ ਪਰਸਪਰ ਲੋੜ, ਵਿਚਾਰਕ ਸਾਂਝ ਜਾਂ ਵਾਰ-ਵਾਰ ਮਿਲਣਾ-ਜੁਲਣਾ ਹੁੰਦਾ ਹੈ। ਬੋਲ-ਚਾਲ ਵਿਚ ਮਿਠਾਸ ਅਤੇ ਵਰਤਾਉ ਵਿਚ ਹਲੀਮੀ ਅਜਿਹੇ ਰਿਸ਼ਤਿਆਂ ਨੂੰ ਨਿੱਘ ਨਾਲ ਭਰ ਸਕਦੀ ਹੈ ਅਤੇ ਮਨੁੱਖ ਇਨ੍ਹਾਂ ਤੋਂ ਦਿਲੀ ਸਕੂਨ ਪ੍ਰਾਪਤ ਕਰ ਸਕਦਾ ਹੈ। ਇਕ ਹੋਰ ਬਹੁਤ ਹੀ ਪਵਿੱਤਰ ਅਤੇ ਸਦਾ ਕਾਇਮ ਰਹਿਣ ਵਾਲਾ ਰਿਸ਼ਤਾ ਵਿਦਿਆਰਥੀਆਂ ਅਤੇ ਅਧਿਆਪਕਾਂ ਦਰਮਿਆਨ ਬਣਨ ਵਾਲਾ ਰਿਸ਼ਤਾ ਹੁੰਦਾ ਹੈ। ਇਸ ਰਿਸ਼ਤੇ ਦਾ ਆਪਣਾ ਹੀ ਨਿੱਘ ਅਤੇ ਆਪਣੀ ਹੀ ਵਿਲੱਖਣਤਾ ਹੁੰਦੀ ਹੈ।

ਪਰਿਵਾਰੋਂ ਬਾਹਰ ਪਰ ਪਰਿਵਾਰਿਕ ਰਿਸ਼ਤਿਆਂ ਵਰਗਾ ਹੀ ਇਕ ਅਤਿ ਪਿਆਰਾ, ਪਾਇਦਾਰ ਅਤੇ ਵਿਸ਼ਵਾਸਯੋਗ ਸਮਾਜਿਕ ਰਿਸ਼ਤਾ ਹੁੰਦਾ ਹੈ, ਦੋਸਤਾਂ-ਮਿੱਤਰਾਂ ਦਾ ਰਿਸ਼ਤਾ। ਇਹ ਇਕ ਅਜਿਹਾ ਰਿਸ਼ਤਾ ਹੁੰਦਾ ਹੈ, ਜੋ ਮਨੁੱਖ ਨੂੰ ਇਕ ਨਿਵੇਕਲਾ ਨਿੱਘ, ਸਕੂਨ ਅਤੇ ਆਨੰਦ ਦਿੰਦਾ ਹੈ। ਦੋਸਤਾਂ ਦਰਮਿਆਨ ਨਾ ਤਾਂ ਦਿਖਾਵੇ ਅਤੇ ਉਪਚਾਰਕਤਾਵਾਂ ਲਈ ਕੋਈ ਸਥਾਨ ਹੁੰਦਾ ਹੈ ਅਤੇ ਨਾ ਹੀ ਉਨ੍ਹਾਂ ਦਾ ਇਕ-ਦੂਜੇ ਤੋਂ ਕੁਝ ਛੁਪਿਆ ਹੁੰਦਾ ਹੈ। ਭਾਵੇਂ ਦੋਸਤਾਂ ਨੂੰ ਜਿਵੇਂ ਉਹ ਹੁੰਦੇ ਹਨ, ਉਸ ਰੂਪ ਵਿਚ ਹੀ ਸਵੀਕਾਰ ਕਰਨਾ ਹੁੰਦਾ ਹੈ ਪਰ ਫਿਰ ਵੀ ਸਥਾਈ ਦੋਸਤੀ ਲਈ ਵਿਚਾਰਾਂ, ਸੁਭਾਵਾਂ, ਆਦਤਾਂ ਅਤੇ ਆਰਥਿਕ ਸਥਿਤੀਆਂ ਆਦਿ ਵਿਚ ਕੁਝ ਨਾ ਕੁਝ ਸਮਾਨਤਾ ਹੋਣੀ ਜਰੂਰੀ ਮੰਨੀ ਜਾਂਦੀ ਹੈ। ਸੱਚੇ ਦੋਸਤ ਆਪਣੇ ਦੋਸਤਾਂ ਦੀ ਕਦੀ ਵੀ ਪਿੱਠ ਪਿੱਛੇ ਬਦਗੋਈ ਨਹੀਂ ਕਰਦੇ। ਉਨ੍ਹਾਂ ਦਾ ਹਰ ਦੁੱਖ-ਸੁੱਖ ਵਿਚ ਸਾਥ ਦਿੰਦੇ ਹਨ, ਉਨ੍ਹਾਂ ਨੂੰ ਕਦੀ ਵੀ ਧੋਖ਼ਾ ਨਹੀਂ ਦਿੰਦੇ ਅਤੇ ਜੇਕਰ ਉਨ੍ਹਾਂ ਵਿਚ ਕੋਈ ਕਮੀ ਜਾਂ ਕਮਜ਼ੋਰੀ ਨਜ਼ਰ ਆਵੇ ਤਾਂ ਉਨ੍ਹਾਂ ਦਾ ਉਸ ਵੱਲ ਧਿਆਨ ਜਰੂਰ ਦਿਵਾਉਂਦੇ ਹਨ। ਦੋਸਤਾਂ ਵਿਚ ਕੋਈ ਵੀ ਵੱਡਾ-ਛੋਟਾ ਜਾਂ

ਅਮੀਰ-ਗ਼ਰੀਬ ਨਹੀਂ ਹੁੰਦਾ - ਜਦ ਦੋਸਤੀ ਹੋ ਜਾਂਦੀ ਹੈ ਤਾਂ ਸਭ ਭੇਦ-ਭਾਵ ਮਿਟ ਜਾਂਦੇ ਹਨ। ਕਿਸੇ ਸਵਾਰਥ ਨੂੰ ਸਿਧ ਕਰਨ ਲਈ ਮਿੱਤਰਤਾ ਦਾ ਮਖੌਟਾ ਪਹਿਨਣ ਵਾਲੇ ਵਿਅਕਤੀ ਕਦੀ ਵੀ ਸੱਚੇ ਮਿੱਤਰ ਨਹੀਂ ਹੋ ਸਕਦੇ। ਆਪਣਾ ਸਵਾਰਥ ਪੂਰਾ ਹੁੰਦੇ ਹੀ ਉਹ ਅੱਖਾਂ ਫੇਰ ਜਾਂਦੇ ਹਨ। ਸੱਚੇ ਦੋਸਤ ਤੁਹਾਨੂੰ ਆਪਣੇ ਪਰਿਵਾਰ ਦੇ ਮੈਂਬਰਾਂ ਵਾਂਗ ਹੀ ਲਗਦੇ ਹਨ ਅਤੇ ਉਹ ਤੁਹਾਡੇ ਪਰਿਵਾਰ ਦੇ ਮੈਂਬਰਾਂ ਵਾਂਗ ਹੀ ਵਿਚਰਦੇ ਹਨ। ਭਾਗਾਂ ਵਾਲੇ ਹੁੰਦੇ ਹਨ ਉਹ ਲੋਕ ਜਿਨ੍ਹਾਂ ਦੇ ਭਰਾ ਦੋਸਤਾਂ ਵਰਗੇ ਅਤੇ ਦੋਸਤ ਭਰਾਵਾਂ ਵਰਗੇ ਹੋਣ। ਅਸਲ ਵਿਚ ਵਧੀਆ ਦੋਸਤ ਤੁਹਾਡਾ ਇਕ ਅਨਮੋਲ ਖ਼ਜ਼ਾਨਾ ਹੁੰਦੇ ਹਨ, ਜੋ ਖ਼ੁਸ਼ੀ ਦੇ ਸਮੇਂ ਵਿਚ ਤੁਹਾਡੀ ਖ਼ੁਸ਼ੀ ਨੂੰ ਚਾਰ ਚੰਨ ਲਾਉਂਦੇ ਹਨ ਅਤੇ ਮੁਸ਼ਕਿਲ ਦੇ ਸਮੇਂ ਵਿਚ ਤੁਹਾਡਾ ਸਹਾਰਾ ਬਣਦੇ ਹਨ। ਬਾਕੀ ਇਹ ਤਾਂ ਅਸੀਂ ਸਭ ਜਾਣਦੇ ਹੀ ਹਾਂ ਕਿ ਬਹਾਰਾਂ ਯਾਰਾਂ ਨਾਲ ਤੇ ਮੇਲੇ ਮਿੱਤਰਾਂ ਨਾਲ ਹੀ ਹੁੰਦੇ ਹਨ। '... ਯਾਰਾਂ ਨਾਲ ਬਹਾਰਾਂ, ਮੇਲੇ ਮਿੱਤਰਾਂ ਦੇ'। ਕਿਸੇ ਸਮੇਂ ਪੱਗਾਂ ਵਟਾ ਕੇ ਪੱਗ-ਵਟ ਜਾਂ ਧਰਮ ਭਰਾ ਅਤੇ ਚੁੰਨੀਆਂ ਵਟਾ ਕੇ ਚੁੰਨੀ-ਵਟ ਜਾਂ ਧਰਮ ਭੈਣਾਂ ਬਣਨ ਦੀ ਪ੍ਰੰਪਰਾ ਵੀ ਰਹੀ ਹੈ, ਜੋ ਅੱਜਕੱਲ੍ਹ ਲਗਭਗ ਖ਼ਤਮ ਹੀ ਹੋ ਚੁੱਕੀ ਹੈ। ਉਂਝ ਸੱਚੇ ਦੋਸਤ ਪਹਿਲਾਂ ਵੀ ਮਿਲਦੇ ਸਨ ਅਤੇ ਹੁਣ ਵੀ ਮਿਲਦੇ ਹਨ। ਲੋੜ ਕੇਵਲ ਖ਼ੁਦ ਨੂੰ ਸੱਚਾ ਮਿੱਤਰ ਬਣਾਉਣ ਦੀ ਹੁੰਦੀ ਹੈ।

ਅੰਤ ਵਿਚ ਅਸੀਂ ਦੇਖਦੇ ਹਾਂ ਕਿ ਰਿਸ਼ਤਿਆਂ ਵਿਚ ਬੱਝਿਆ ਹੋਇਆ ਤਾਂ ਹਰ ਵਿਅਕਤੀ ਹੀ ਹੈ, ਫ਼ਰਕ ਕੇਵਲ ਇੰਨਾ ਕੁ ਹੈ ਕਿ ਕੁਝ ਇਨ੍ਹਾਂ ਦਾ ਕੇਵਲ ਭਾਰ ਹੀ ਢੋਂਦੇ ਹਨ, ਜਦਕਿ ਕੁਝ ਇਨ੍ਹਾਂ ਨੂੰ ਪੂਰੀ ਸ਼ਿੱਦਤ ਨਾਲ ਹੰਢਾਉਂਦੇ ਅਤੇ ਇਨ੍ਹਾਂ ਦਾ ਨਿੱਘ ਮਾਣਦੇ ਹਨ। ਬਥੇਰੇ ਲੋਕ ਅਜਿਹੇ ਦੇਖੀਦੇ ਹਨ, ਜਿਨ੍ਹਾਂ ਨੂੰ ਆਪਣੇ ਵੀ ਆਪਣੇ ਨਹੀਂ ਲਗਦੇ। ਮਾਂ-ਬਾਪ ਨੂੰ ਆਪਣੇ ਉੱਪਰ ਵਾਧੂ ਬੋਝ ਸਮਝਦੇ ਹਨ; ਭਰਾਵਾਂ ਨੂੰ ਸ਼ਰੀਕ ਸਮਝਦੇ ਹਨ; ਭੈਣਾਂ ਕੋਲ ਜਾਣ ਦਾ ਉਨ੍ਹਾਂ ਕੋਲ ਸਮਾਂ ਨਹੀਂ ਹੁੰਦਾ; ਦੋਸਤਾਂ-ਮਿੱਤਰਾਂ ਦਾ ਮਜ਼ਾਕ ਉਡਾਉਂਦੇ ਹਨ; ਆਂਢੀ-ਗੁਆਂਢੀ ਉਨ੍ਹਾਂ ਨੂੰ ਘਟੀਆ ਜਾਪਦੇ ਹਨ। ਗੱਲ ਕੀ, ਆਪਣੇ ਆਪ ਤੋਂ ਨੇਕ, ਸਾਊ, ਸਿਆਣਾ, ਸਮਝਦਾਰ, ਸੱਚਾ-ਸੁੱਚਾ ਅਤੇ ਪਰਉਪਕਾਰੀ ਉਨ੍ਹਾਂ ਨੂੰ ਹੋਰ ਕੋਈ ਦਿਖਾਈ ਹੀ ਨਹੀਂ ਦਿੰਦਾ। ਦੂਜੇ ਪਾਸੇ ਹੁੰਦੇ ਹਨ ਉਹ ਲੋਕ ਜੋ ਆਪਣਿਆਂ ਨੂੰ ਤਾਂ ਆਪਣੇ ਬਣਾ ਕੇ ਰਖਦੇ ਹੀ ਹਨ, ਦੂਜਿਆਂ ਨਾਲ ਵੀ ਇੰਨਾ ਮੋਹ-ਪਿਆਰ ਕਰਦੇ ਹਨ ਕਿ ਉਹ ਵੀ ਆਪਣੇ ਹੀ ਬਣ ਜਾਂਦੇ ਹਨ।

ਰਿਸ਼ਤਿਆਂ ਵਿਚ ਨਿੱਘ ਕਾਇਮ ਰੱਖਣ ਤੇ ਇਸ ਨੂੰ ਮਾਣਨ ਲਈ ਜਿੱਥੇ ਸਾਡੀ ਬੋਲ-ਬਾਣੀ ਵਿਚ ਮਿਠਾਸ ਅਤੇ ਵਾਰਤਾਉ ਵਿਚ ਨਿਮਰਤਾ ਦੀ ਲੋੜ ਹੈ, ਉੱਥੇ ਹੀ ਸਾਨੂੰ ਸੰਜਮ, ਸੁਹਿਰਦਤਾ, ਸ਼ਿਸ਼ਟਤਾ ਅਤੇ ਸਮਰਪਿਤ ਭਾਵਨਾ ਨੂੰ ਵੀ ਆਪਣੇ ਸੁਭਾਅ ਦਾ ਇਕ ਅਨਿੱਖੜਵਾਂ ਅੰਗ ਬਣਾਉਣਾ ਪੈਂਦਾ ਹੈ। ਇਸਦੇ ਨਾਲ ਹੀ ਇਹ ਜ਼ਰੂਰੀ ਹੁੰਦਾ ਹੈ ਕਿ ਹਰ ਥਾਂ ਆਪਣਾ ਹੀ ਰਾਗ ਅਲਾਪਣ ਦੀ ਥਾਂ ਅਸੀਂ ਦੂਜਿਆਂ ਦੀਆਂ ਭਾਵਨਾਵਾਂ ਨੂੰ ਸਮਝਣ ਅਤੇ ਉਨ੍ਹਾਂ ਦੀ ਕਦਰ ਕਰਨੀ ਸਿੱਖੀਏ। ਜੇਕਰ ਅਸੀਂ ਆਪਣਾ ਸਤਿਕਾਰ ਚਾਹੁੰਦੇ ਹਾਂ ਤਾਂ ਪਹਿਲਾਂ ਅਸੀਂ ਦੂਜਿਆਂ ਦਾ ਸਤਿਕਾਰ ਕਰਨਾ ਸਿੱਖੀਏ। ਬਹੁਤ ਸਾਰੇ ਰਿਸ਼ਤੇ ਕੁਝ ਨਾ ਕੁਝ ਤਿਆਗ ਅਤੇ ਕਿਸੇ ਨਾ ਕਿਸੇ ਕੁਰਬਾਨੀ ਦੀ ਵੀ ਮੰਗ ਕਰਦੇ ਹਨ,

ਅਸੀਂ ਉਸ ਲਈ ਤਿਆਰ ਰਹੀਏ। ਹਉਮੈਂ, ਹੈਂਕੜ, ਅਭਿਮਾਨ, ਅੜੀ, ਸਵਾਰਥ, ਲੋਭ ਅਤੇ ਉਦਾਸੀਨਤਾ ਆਦਿ ਰਿਸ਼ਤਿਆਂ ਦੀਆਂ ਜੜ੍ਹਾਂ ਵਿਚ ਤੇਲ ਪਾਉਣ ਦਾ ਕੰਮ ਕਰਦੇ ਹਨ।

ਚੇਤੇ ਰੱਖੋ! ਰਿਸ਼ਤੇ ਬਣਾਉਣੇ ਬੜੇ ਸੌਖੇ ਪਰ ਨਿਭਾਉਣੇ ਬੜੇ ਔਖੇ ਹੁੰਦੇ ਹਨ। ਇਹ ਰੇਸ਼ਮ ਦੀਆਂ ਤੰਦਾਂ ਵਾਂਗ ਸੂਖ਼ਮ ਹੁੰਦੇ ਹਨ ਤੇ ਤੁਹਾਡੀ ਜ਼ਰਾ ਜਿੰਨੀ ਵੀ ਗ਼ਲਤੀ ਜਾਂ ਅਣਗ਼ਹਿਲੀ ਇਨ੍ਹਾਂ ਨੂੰ ਤਾਰ-ਤਾਰ ਕਰ ਸਕਦੀ ਹੈ। ਇਹ ਵੀ ਯਾਦ ਰੱਖੋ ਕਿ ਜਦ ਸ਼ੀਸ਼ੇ ਵਿਚ ਇਕ ਵਾਰ ਤਰੇੜ ਪੈ ਜਾਵੇ ਤਾਂ ਉਸ ਨੂੰ ਛੁਪਾਇਆ ਤਾਂ ਜਾ ਸਕਦਾ ਹੈ, ਪਰ ਕਿਸੇ ਵੀ ਤਰ੍ਹਾਂ ਮਿਟਾਇਆ ਨਹੀਂ ਜਾ ਸਕਦਾ। ਦੂਜੇ ਪਾਸੇ, ਤੁਹਾਡੇ ਦੁਆਰਾ ਕੀਤੀ ਗਈ ਉੱਚਿਤ ਦੇਖ-ਭਾਲ ਅਤੇ ਸਾਂਭ-ਸੰਭਾਲ ਨਾਲ ਇਹ ਲੋਹੇ ਦੇ ਸੰਗਲਾਂ ਵਾਂਗ ਮਜ਼ਬੂਤ ਵੀ ਹੋ ਸਕਦੇ ਹਨ। ਰਿਸ਼ਤਿਆਂ ਨੂੰ ਸਦੀਵਤਾ ਅਤੇ ਮਜ਼ਬੂਤੀ ਪ੍ਰਦਾਨ ਕਰਨ ਲਈ ਜ਼ਰੂਰੀ ਹੁੰਦਾ ਹੈ ਕਿ ਸਾਡੀ ਸੋਚ ਸਕਾਰਾਤਮਿਕ, ਹਿਰਦਾ ਵਿਸ਼ਾਲ ਅਤੇ ਮਨ ਨਿਰਮਲ ਹੋਵੇ। ਆਪਣਾ ਕੰਮ ਵੀ ਨਿਰੰਤਰ ਕਰਦੇ ਰਹੀਏ ਅਤੇ ਆਪਣੇ ਰਿਸ਼ਤਿਆਂ ਵਿਚ ਨਿੱਘ ਕਾਇਮ ਰੱਖਣ ਲਈ ਕੁਝ ਨਾ ਕੁਝ ਸਮਾਂ ਵੀ ਜ਼ਰੂਰ ਕਢਦੇ ਰਹੀਏ। ਰਿਸ਼ਤੇ ਭਾਵੇਂ ਖ਼ੂਨ ਦੇ ਹੋਣ ਭਾਵੇਂ ਸਮਾਜਿਕ, ਇਨ੍ਹਾਂ ਵਿਚ ਗਿਲਿਆਂ-ਸ਼ਿਕਵਿਆਂ, ਰੋਸਿਆਂ-ਉਲਾਂਭਿਆਂ ਅਤੇ ਤੰਗ-ਦਿਲੀਆਂ ਲਈ ਕੋਈ ਸਥਾਨ ਨਹੀਂ ਹੁੰਦਾ। ਜੇਕਰ ਅਸੀਂ ਸੁੱਤੇ ਨੂੰ ਜਗਾਉਂਦੇ ਨਹੀਂ, ਡਿੱਗੇ ਨੂੰ ਉਠਾਉਂਦੇ ਨਹੀਂ, ਰੁੱਸੇ ਨੂੰ ਮਨਾਉਂਦੇ ਨਹੀਂ ਅਤੇ ਰੋਂਦੇ ਨੂੰ ਹਸਾਉਂਦੇ ਨਹੀਂ ਤਾਂ ਅਸੀਂ ਕਾਹਦੇ ਰਿਸ਼ਤੇਦਾਰ ਅਤੇ ਕਾਹਦੇ ਦੋਸਤ ਹੋਏ ? ਆਓ, ਆਪਣੇ ਇਨ੍ਹਾਂ ਰਿਸ਼ਤਿਆਂ ਨੂੰ ਪਿਆਰ, ਸਤਿਕਾਰ, ਸਹਿਣਸ਼ੀਲਤਾ, ਸਹਿਯੋਗ, ਸੰਜਮ ਅਤੇ ਸ਼ਿਸ਼ਟਤਾ ਦੀ ਮਿਠਾਸ ਨਾਲ ਲਬਰੇਜ਼ ਕਰਦਿਆਂ ਇਨ੍ਹਾਂ ਦਾ ਨਿੱਘ ਮਾਣੀਏ ਅਤੇ ਆਪਣੇ ਜੀਵਨ ਨੂੰ ਆਨੰਦਮਈ ਬਣਾਈਏ।



21

# ਅੰਤਰ-ਰਾਸ਼ਟਰੀ ਕੁਤੀੜ ਕਾਨਫ਼ਰੰਸ

ਲਗਭਗ ਹਰ ਰੋਜ਼ ਵਾਂਗ ਹੀ ਇਕ ਦਿਨ ਜਦ ਰਾਤੀਂ ਸੌਣ ਸਮੇਂ ਗਲੀ ਵਿਚ ਕੁੱਤਿਆਂ ਨੂੰ ਉੱਚੀ-ਉੱਚੀ ਭੌਂਕਦਿਆਂ ਸੁਣਿਆਂ ਤਾਂ ਆਪਣੇ ਵਿਦਿਆਰਥੀ ਜੀਵਨ ਦੌਰਾਨ ਪੰਜਾਬੀ ਯੂਨੀਵਰਸਿਟੀ ਦੇ ਆਰਟਸ ਆਡੀਟੋਰੀਅਮ ਵਿਚ ਦੇਖੇ ਗਏ ਇਕ ਸਭਿਆਚਾਰਕ ਸਮਾਗਮ ਦੀ ਯਾਦ ਤਾਜ਼ਾ ਹੋ ਗਈ। ਗੱਲ 1969-70 ਦੀ ਹੈ। ਉਸ ਸਮੇਂ ਮੈਂ ਐੱਮ.ਏ. (ਅੰਗ੍ਰੇਜ਼ੀ) ਭਾਗ ਦੂਜਾ ਦਾ ਵਿਦਿਆਰਥੀ ਸੀ। ਯੂਨੀਵਰਸਿਟੀ ਦੇ ਕੁਝ ਸੀਨੀਅਰ ਵਿਦਿਆਰਥੀਆਂ ਦੀ ਇਕ ਟੋਲੀ ਨੇ ਇਕ ਛੋਟੀ ਜਿਹੀ ਸਕਿੱਟ ਪੇਸ਼ ਕੀਤੀ, ਜਿਸਦਾ ਨਾਮ ਸੀ 'ਅੰਤਰ-ਰਾਸ਼ਟਰੀ ਕੁਤੀੜ ਕਾਨਫ਼ਰੰਸ'। ਇਸ ਬਹੁਤ ਹੀ ਵਿਅੰਗਾਤਮਿਕ ਅਤੇ ਭਾਵਪੂਰਤ ਸਕਿੱਟ ਵਿਚ ਵਿਦਿਆਰਥੀਆਂ ਨੇ ਭਾਰਤ ਸਮੇਤ ਕਈ ਵੱਖ-ਵੱਖ ਦੇਸ਼ਾਂ ਦੇ ਕੁੱਤਿਆਂ ਦੇ ਆਗੂਆਂ ਨੂੰ ਪੇਸ਼ ਕੀਤਾ ਸੀ।

ਮਖ਼ੌਟੇ ਪਹਿਨ ਕੇ ਕੁੱਤੇ ਬਣੇ ਵਿਦਿਆਰਥੀ ਬੜੇ ਮਾਣ ਨਾਲ ਆਪਣੇ-ਆਪਣੇ ਦੇਸ਼ਾਂ ਵਿਚ ਮਿਲਣ ਵਾਲੀਆਂ ਸਹੂਲਤਾਂ ਅਤੇ ਉਨ੍ਹਾਂ ਦੁਆਰਾ ਕੀਤੀਆਂ ਜਾਂਦੀਆਂ ਐਸ਼ਾਂ ਬਾਰੇ ਲੱਛੇਦਾਰ ਭਾਸ਼ਣ ਦੇ ਰਹੇ ਸਨ। ਜਦ ਭਾਰਤੀ ਕੁੱਤੇ ਦੀ ਵਾਰੀ ਆਈ ਤਾਂ ਉਹ ਖੜ੍ਹਾ ਹੋ ਕੇ ਕਹਿਣ ਲੱਗਾ ਕਿ ਆਪਣੇ ਮੁਲਕ ਵਿਚ ਰਹਿੰਦਿਆਂ ਭਾਵੇਂ ਉਹ ਦੂਜੇ ਮੁਲਕਾਂ ਵਿਚ ਰਹਿੰਦੇ ਆਪਣੇ ਭਰਾਵਾਂ ਵਾਲੀਆਂ ਐਸ਼-ਅਰਾਮ ਦੀਆਂ ਸਹੂਲਤਾਂ ਤਾਂ ਨਹੀਂ ਮਾਣ ਸਕਦਾ ਪਰ ਫਿਰ ਵੀ ਉਹ ਉਨ੍ਹਾਂ ਨਾਲੋਂ ਕਿਤੇ ਵੱਧ ਐਸ਼ਾਂ ਕਰ ਰਿਹਾ ਹੈ। ਜਦ ਕੁਝ ਦੇਸ਼ਾਂ ਦੇ ਕੁੱਤਿਆਂ ਨੇ ਉਸਦੀ ਇਸ ਸ਼ੇਖੀ ਤੇ ਕਿੰਤੂ-ਪ੍ਰੰਤੂ ਕਰਦਿਆਂ ਘੁਸਰ-ਮੁਸਰ ਕਰਨੀ ਸ਼ੁਰੂ ਕਰ ਦਿੱਤੀ, ਤਾਂ ਉਹ ਪੂਰੀ ਉੱਚੀ ਅਵਾਜ਼ ਵਿਚ ਕਹਿਣ ਲੱਗਾ ਕਿ ਜਿੰਨੀ ਭੌਂਕਣ ਦੀ ਅਜ਼ਾਦੀ ਉਸ ਨੂੰ ਆਪਣੇ ਮੁਲਕ ਵਿਚ ਹੈ, ਇੰਨੀ ਅਜ਼ਾਦੀ ਹੋਰ ਕਿਸੇ ਵੀ ਦੇਸ਼ ਵਿਚ ਨਹੀਂ ਹੋਣੀ। ਹੁਣ ਜਦ ਮੈਂ ਕੁੱਤਿਆਂ ਨੂੰ ਉੱਚੀ-ਉੱਚੀ ਭੌਂਕਦਿਆਂ ਸੁਣ ਰਿਹਾ ਸੀ ਤਾਂ ਮੈਨੂੰ ਉਸਦੀ ਗੱਲ ਬਿਲਕੁਲ ਸੱਚੀ ਜਾਪ ਰਹੀ ਸੀ। ਇਸ ਕਾਨਫ਼ਰੰਸ ਬਾਰੇ ਸੋਚਦਿਆਂ-ਸੋਚਦਿਆਂ ਮੈਨੂੰ ਨੀਂਦ ਆ ਗਈ। ਨੀਂਦ ਤਾਂ ਆ ਗਈ, ਪਰ ਕਾਨਫ਼ਰੰਸ ਮੁੜ ਤੋਂ ਸ਼ੁਰੂ ਹੋ ਗਈ। ਇਸ ਕਾਨਫ਼ਰੰਸ ਵਿਚ, ਜੋ ਵਿਚਾਰ-ਵਟਾਂਦਰਾ ਹੋਇਆ ਉਸ ਵਿਚੋਂ ਜਿੰਨਾ ਕੁ ਯਾਦ ਰਹਿ ਸਕਿਆ ਹੈ, ਉਹ ਪਾਠਕਾਂ ਨਾਲ ਸਾਂਝਾ ਕਰ ਰਿਹਾ ਹਾਂ।

ਅਮਰੀਕਾ ਵਿਚ ਹੋ ਰਹੀ ਇਸ ਕੁਤੀੜ ਕਾਨਫ਼ਰੰਸ ਵਿਚ ਆਪਣੇ ਵਿਚਾਰ ਪੇਸ਼ ਕਰਨ ਵਾਲਾ ਸਭ ਤੋਂ ਪਹਿਲਾ ਬੁਲਾਰਾ ਅਮਰੀਕਨ ਕੁੱਤਾ ਸੀ। ਉਹ ਪੂਰੇ ਮਾਣ ਨਾਲ ਖੜ੍ਹਾ ਹੋਇਆ ਅਤੇ ਧੌਣ ਅਕੜਾ ਕੇ ਬੋਲਣ ਲੱਗਾ, "ਪਿਆਰੇ ਮਿੱਤਰੋ! ਆਪ

ਸਭ ਨੂੰ ਇਸ ਕਾਨਫ਼ਰੰਸ ਵਿਚ ਜੀ ਆਇਆਂ ਕਹਿੰਦਾ ਹੋਇਆ ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਕਾਨਫ਼ਰੰਸ ਦਾ ਉਦੇਸ਼ ਆਪਣੇ ਦੁੱਖ-ਸੁੱਖ ਫ਼ਰੋਲਣਾ, ਸਮੱਸਿਆਵਾਂ ਸਾਂਝੀਆਂ ਕਰਨਾ ਅਤੇ ਉਨ੍ਹਾਂ ਦਾ ਹੱਲ ਲੱਭਣਾ ਹੈ। ਇਹ ਤਾਂ ਤੁਹਾਨੂੰ ਪਤਾ ਹੀ ਹੈ ਕਿ ਜੋ ਟੌਹਰ ਸਾਡੇ ਭਾਈਚਾਰੇ ਦੀ ਇਸ ਦੇਸ਼ ਵਿਚ ਹੈ, ਉਹ ਹੋਰ ਕਿਸੇ ਵੀ ਦੇਸ਼ ਵਿਚ ਨਹੀਂ ਹੈ। ਅਸੀਂ ਵਧੀਆ ਖਾਂਦੇ ਹਾਂ, ਵਧੀਆ ਪੀਂਦੇ ਹਾਂ, ਵਧੀਆ ਕੱਪੜੇ ਪਹਿਨਦੇ ਹਾਂ ਅਤੇ ਵਧੀਆ ਘਰਾਂ ਵਿਚ ਰਹਿੰਦੇ ਹਾਂ। ਸਾਡੇ ਬੜੇ ਸੁਹਣੇ-ਸੁਹਣੇ ਨਾਮ ਰੱਖੇ ਜਾਂਦੇ ਹਨ ਅਤੇ ਸਾਨੂੰ ਬਹੁਤ ਪਿਆਰ ਨਾਲ ਬੁਲਾਇਆ ਜਾਂਦਾ ਹੈ। ਤੁਹਾਡੇ ਵਿਚੋਂ ਜੇਕਰ ਕੋਈ ਆਪਣੇ ਮੁਲਕ ਵਿਚ ਕੋਈ ਔਖ-ਸੌਖ ਮਹਿਸੂਸ ਕਰ ਰਿਹਾ ਹੋਵੇ, ਤਾਂ ਉਹ ਸਾਡੇ ਮੁਲਕ ਵਿਚ ਆ ਸਕਦਾ ਹੈ। ਜੇਕਰ ਕੋਈ ਰਾਸ਼ਨ-ਪਾਣੀ ਵੱਲੋਂ ਔਖਾ ਹੋਵੇ ਤਾਂ ਅਸੀਂ ਉਸਦੀ ਵੀ ਸਹਾਇਤਾ ਕਰ ਸਕਦੇ ਹਾਂ। ਪਰ ਇਹ ਗੱਲ ਯਾਦ ਰੱਖਣਾ ਤੁਹਾਨੂੰ ਸਭ ਨੂੰ ਸਾਡੀ ਈਨ ਮੰਨਣੀ ਪਵੇਗੀ, ਸਾਡੀ ਸੇਵਾ ਕਰਨੀ ਪਵੇਗੀ ਅਤੇ ਸਾਡੀ ਸਰਦਾਰੀ ਸਵੀਕਾਰ ਕਰਨੀ ਪਵੇਗੀ ਕਿਉਂਕਿ ਅਸੀਂ ਤੁਹਾਡੇ ਸਾਰਿਆਂ ਨਾਲੋਂ ਅਮੀਰ ਹਾਂ, ਬਿਹਤਰ ਹਾਂ, ਸ਼ਕਤੀਸ਼ਾਲੀ ਹਾਂ। ਨਿਰਸੰਦੇਹ, ਸਾਨੂੰ ਕਿਸੇ ਨੂੰ ਵੱਢਣ ਜਾਂ ਕਿਸੇ 'ਤੇ ਭੌਂਕਣ ਦੀ ਆਗਿਆ ਨਹੀਂ ਪਰ ਇਸਦੀ ਸਾਨੂੰ ਲੋੜ ਹੀ ਕੀ ਹੈ? ਸੋ, ਅਸੀਂ ਸਭ ਮੁਲਕਾਂ ਤੋਂ ਚੰਗੇ ਹਾਂ।"

ਚੀਨੀ ਕੁਤੀੜ ਆਗੂ ਨੂੰ ਅਮਰੀਕਨ ਕੁਤੀੜ ਆਗੂ ਦੀਆਂ ਗੱਲਾਂ ਕੁਝ ਹਜ਼ਮ ਨਹੀਂ ਹੋ ਰਹੀਆਂ ਸਨ। ਉਸਨੇ ਤੁਰੰਤ ਖੜ੍ਹਾ ਹੋ ਕੇ ਬੋਲਣਾ ਸ਼ੁਰੂ ਕੀਤਾ, "ਸਾਥੀਓ, ਸਾਡੇ ਅਮਰੀਕਨ ਭਰਾ ਨੇ ਬਹੁਤ ਵਧਾ-ਚੜ੍ਹਾ ਕੇ ਗੱਲਾਂ ਕੀਤੀਆਂ ਹਨ। ਮੈਂ ਆਪ ਸਭ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਮੁਲਕ ਵਿਚ ਸਾਡੀ ਟੌਹਰ ਵੀ ਕੋਈ ਘੱਟ ਨਹੀਂ ਹੈ। ਭਾਵੇਂ ਸਾਨੂੰ ਅਮਰੀਕਾ ਵਾਲੀਆਂ ਐਸ਼ਾਂ ਉਪਲਬਧ ਨਹੀਂ ਹਨ ਪਰ ਫਿਰ ਵੀ ਸਾਡਾ ਜੀਵਨ ਬਹੁਤ ਵਧੀਆ ਹੈ। ਗਿਣਤੀ ਪੱਖੋਂ ਅਸੀਂ ਤੁਹਾਡੇ ਸਭ ਨਾਲੋਂ ਉੱਪਰ ਹਾਂ। ਬਾਕੀ ਸਰਦਾਰੀ-ਸਰਦੂਰੀ ਸਾਨੂੰ ਕਿਸੇ ਦੀ ਮਨਜ਼ੂਰ ਨਹੀਂ।" ਉਸ ਨੂੰ ਵਿਚਕਾਰੋਂ ਹੀ ਟੋਕਦਿਆਂ ਫ਼ਰਾਂਸੀਸੀ ਕੁਤੀੜ ਆਗੂ ਕਹਿਣ ਲੱਗਾ, "ਪਰ ਅਸੀਂ ਤਾਂ ਸੁਣਿਆਂ ਹੈ ਕਿ ਤੁਹਾਨੂੰ ਭੌਂਕਣ ਦੀ ਬਿਲਕੁਲ ਵੀ ਅਜ਼ਾਦੀ ਨਹੀਂ ਅਤੇ ਜੇਕਰ ਤੁਸੀਂ ਭੁੱਲ-ਭੁਲੇਖੇ ਵੀ ਕੋਈ ਅਵਾਜ਼ ਕੱਢ ਬੈਠੋਂ ਤਾਂ ਤੁਹਾਡੇ ਗੋਲ਼ੀ ਮਾਰ ਦਿੱਤੀ ਜਾਂਦੀ ਹੈ। ਅਸੀਂ ਤਾਂ ਇਹ ਵੀ ਸੁਣਿਆਂ ਹੈ ਕਿ ਭਾਰਤ ਵਾਂਗ ਹੀ ਤੁਹਾਡੇ ਦੇਸ਼ ਵਿਚ ਵੀ ਤੁਹਾਡੀ ਨਸਲਕੁਸ਼ੀ ਕੀਤੀ ਜਾਂਦੀ ਹੈ ਅਤੇ ਤੁਹਾਨੂੰ ਗੋਲ਼ੀਆਂ ਪਾ ਕੇ ਮਾਰ ਦਿੱਤਾ ਜਾਂਦਾ ਹੈ।" ਹੁਣ ਚੀਨੀ ਕੁਤੀੜ ਆਗੂ ਕੇਵਲ ਕੁਝ ਗੁਰਰ-ਗੁਰਰ ਕਰਕੇ ਚੁੱਪ ਹੋ ਗਿਆ ਅਤੇ ਕੁਝ ਬੋਲਣ ਦਾ ਹੀਆ ਨਾ ਕਰ ਸਕਿਆ।

ਹੁਣ ਬੋਲਣ ਦੀ ਵਾਰੀ ਸੀ ਇੰਗਲੈਂਡ ਦੇ ਕੁਤੀੜ ਆਗੂ ਦੀ। ਉਹ ਖੜ੍ਹਾ ਹੋਣ ਤੋਂ ਪਹਿਲਾਂ ਇਕ ਵਿਲੱਖਣ ਜਿਹੇ ਅੰਦਾਜ਼ ਵਿਚ ਭੌਂਕਿਆ ਅਤੇ ਫਿਰ ਪੂਰੇ ਮਾਣ ਨਾਲ ਬੋਲਣ ਲੱਗਾ, "ਦੋਸਤੋ, ਸਾਡੇ ਮੁਲਕ ਵਿਚ ਸਾਡੀ ਟੌਹਰ ਬਾਰੇ ਤਾਂ ਤੁਸੀਂ ਸਭ ਨੇ ਸੁਣਿਆਂ ਹੀ ਹੋਵੇਗਾ। ਹਰ ਸਟੋਰ ਵਿਚ ਸਾਡੇ ਖਾਣ ਲਈ ਸਪੈਸ਼ਲ ਮੀਟ ਅਤੇ ਬਿਸਕੁਟ ਮਿਲਦੇ ਹਨ, ਪਹਿਨਣ ਲਈ ਵਧੀਆ ਬਸਤਰ ਮਿਲਦੇ ਹਨ, ਸਾਡੇ ਗਲ਼ਾਂ ਵਿਚ ਵਧੀਆ ਪਟੇ ਹੁੰਦੇ ਹਨ ਅਤੇ ਅਸੀਂ ਵਧੀਆ ਏਅਰ-ਕੰਡੀਸ਼ਨਡ ਘਰਾਂ ਵਿਚ ਰਹਿੰਦੇ ਹਾਂ। ਬਾਕੀ

ਸਾਡਾ ਪਾਲਣ-ਪੋਸ਼ਣ ਦੇਖ ਕੇ ਤਾਂ ਦੁਨੀਆਂ ਭਰ ਦੇ ਕੁੱਤੇ ਰਸ਼ਕ ਕਰਦੇ ਹਨ - ਮੇਮਾਂ ਨੇ ਆਪਣੇ ਬੱਚੇ ਬੱਘੀਆਂ ਵਿਚ ਪਾਏ ਹੁੰਦੇ ਹਨ ਪਰ ਸਾਨੂੰ ਆਪਣੀਆਂ ਗੋਦੀਆਂ ਵਿਚ ਚੁੱਕਿਆ ਹੁੰਦਾ ਹੈ। ਸੱਚ ਤਾਂ ਇਹ ਹੈ ਕਿ ਅਸੀਂ ਸਵਰਗ ਵਿਚ ਰਹਿ ਰਹੇ ਹਾਂ ਤੇ ਸਾਨੂੰ ਇਹ ਦੇਖ ਕੇ ਬਹੁਤ ਦੁੱਖ ਹੁੰਦਾ ਹੈ ਕਿ ਸਾਡੇ ਬਹੁਤ ਸਾਰੇ ਭਰਾ ਅੱਜ ਵੀ ਨਰਕ ਵਿਚ ਜੀਵਨ ਬਤੀਤ ਕਰ ਰਹੇ ਹਨ।"

ਜਦ ਪਾਕਿਸਤਾਨ ਕੁਤੀੜ ਆਗੂ ਕੁਝ ਬੋਲਣ ਲੱਗਾ, ਪਹਿਲਾਂ ਤਾਂ ਕੁਝ ਦੇਸ਼ਾਂ ਦੇ ਕੁਤੀੜ ਆਗੂਆਂ ਨੇ ਉਸ ਨੂੰ 'ਅੱਤਵਾਦੀ ਸਮਰਥਕ' ਕਹਿ ਕੇ ਬੋਲਣ ਤੋਂ ਰੋਕਣਾ ਚਾਹਿਆ ਪਰ ਜਦ ਉਸਨੇ ਪੂਰੇ ਠਰ੍ਹੰਮੇਂ ਨਾਲ ਕਿਹਾ ਕਿ ਉਹ ਇਕ ਆਮ ਕੁਤੀੜ ਆਗੂ ਸੀ ਅਤੇ ਉਸਦਾ ਕਿਸੇ ਵੀ ਅੱਤਵਾਦੀ ਜਾਂ ਅੱਤਵਾਦੀ ਸੰਗਠਨ ਨਾਲ ਕੋਈ ਸਬੰਧ ਨਹੀਂ ਸੀ, ਫਿਰ ਸਭ ਚੁੱਪ ਹੋ ਗਏ। ਹੁਣ ਉਹ ਸਹਿਮੀ ਜਿਹੀ ਅਵਾਜ਼ ਵਿਚ ਕਹਿ ਰਿਹਾ ਸੀ, "ਭਰਾਵੋ, ਸਾਡੇ ਮੁਲਕ ਵਿਚ ਸਾਡੀ ਹਾਲਤ ਤੁਹਾਨੂੰ ਸਭ ਨੂੰ ਪਤਾ ਹੀ ਹੈ। ਖਾਣ-ਪੀਣ ਨੂੰ ਜੋ ਮਿਲ ਜਾਂਦਾ ਹੈ, ਉਸ ਨਾਲ ਆਪਣਾ ਪੇਟ ਭਰ ਲੈਂਦੇ ਹਾਂ; ਜਿੱਥੇ-ਕਿਤੇ ਥਾਂ ਮਿਲ ਜਾਵੇ, ਰਾਤ ਕੱਟ ਲੈਂਦੇ ਹਾਂ; ਕਦੀ-ਕਦੀ ਕਿਸੇ ਨੂੰ ਵੱਢ ਵੀ ਲੈਂਦੇ ਹਾਂ; ਥੋੜ੍ਹਾ-ਬਹੁਤ ਭੌਂਕ ਵੀ ਲੈਂਦੇ ਹਾਂ ਪਰ ਜਦ ਕਿਸੇ ਦੇ ਅੜਿੱਕੇ ਚੜ੍ਹ ਜਾਂਦੇ ਹਾਂ ਤਾਂ ਸਾਡਾ ਬੁਰਾ ਹਾਲ ਕਰ ਦਿੱਤਾ ਜਾਂਦਾ ਹੈ। ਬਾਕੀ ਸਾਡੀ ਨਸਲਕੁਸ਼ੀ ਤਾਂ ਹੁੰਦੀ ਹੀ ਰਹਿੰਦੀ ਹੈ। ਸਾਡਾ ਭਾਈਚਾਰਾ ਤੁਹਾਥੋਂ ਸਭ ਤੋਂ ਇਹ ਆਸ ਰੱਖਦਾ ਹੈ ਕਿ ਤੁਸੀਂ ਸਾਡੀ ਦਿਲ ਖੋਲ੍ਹ ਕੇ ਸਹਾਇਤਾ ਕਰੋ ਤਾਂ ਜੋ ਅਸੀਂ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰ ਸਕੀਏ ਅਤੇ ਸਾਡਾ ਜੀਵਨ-ਪੱਧਰ ਉੱਚਾ ਹੋ ਸਕੇ।"

ਪਾਕਿਸਤਾਨੀ ਕੁਤੀੜ ਆਗੂ ਤੋਂ ਬਾਅਦ ਕਈ ਹੋਰ ਦੇਸ਼ਾਂ ਦੇ ਆਗੂਆਂ ਨੇ ਵੀ ਵਿਚਾਰ ਪੇਸ਼ ਕੀਤੇ ਪਰ ਉਨ੍ਹਾਂ ਸਭ ਨੇ ਲਗਭਗ ਪਹਿਲਾਂ ਵਾਲੀਆਂ ਗੱਲਾਂ ਹੀ ਦਹੁਰਾਈਆਂ। ਫਿਰ ਵਾਰੀ ਆਈ ਭਾਰਤੀ ਕੁਤੀੜ ਆਗੂ ਦੀ। ਉਹ ਪੂਰੇ ਮਾਣ ਅਤੇ ਵਿਸ਼ਵਾਸ ਨਾਲ ਖੜ੍ਹਾ ਹੋਇਆ ਅਤੇ ਪੂਰੇ ਧੜੱਲੇ ਨਾਲ ਬੋਲਣ ਲੱਗਾ, "ਭੈਣੋਂ ਅਤੇ ਭਰਾਵੋ, ਮੈਂ ਤੁਹਾਡੀਆਂ ਸਭ ਦੀਆਂ ਗੱਲਾਂ ਸੁਣ ਚੁੱਕਾ ਹਾਂ ਤੇ ਮੈਨੂੰ ਮਹਿਸੂਸ ਹੋਇਆ ਹੈ ਕਿ ਤੁਹਾਡੇ ਵਿਚੋਂ ਕੋਈ ਵੀ ਨਾ ਤਾਂ ਸਹੀ ਅਰਥਾਂ ਵਿਚ ਅਜ਼ਾਦ ਹੈ, ਨਾ ਐਸ਼ ਕਰ ਰਿਹਾ ਹੈ ਅਤੇ ਨਾ ਹੀ ਸਵਰਗ ਵਿਚ ਰਹਿ ਰਿਹਾ ਹੈ; ਤੁਸੀਂ ਕੇਵਲ ਅਜਿਹਾ ਭਰਮ ਪਾਲ਼ ਰਹੇ ਹੋ। ਅਸਲੀ ਸਵਰਗ ਤਾਂ ਭਾਰਤ ਵਿਚ ਅਸੀਂ ਮਾਣ ਰਹੇ ਹਾਂ। ਅਸੀਂ ਜੋ ਮਰਜੀ ਖਾਂਦੇ ਹਾਂ, ਜੋ ਮਰਜ਼ੀ ਪੀਂਦੇ ਹਾਂ, ਜਿੱਥੇ ਜੀਅ ਕਰਦਾ ਹੈ ਰਹਿੰਦੇ ਹਾਂ ਅਤੇ ਆਪਣੀ ਨਸਲ ਵਿਚ ਮਨਚਾਹਿਆ ਵਾਧਾ ਕਰਦੇ ਹਾਂ। ਜਿੱਥੋਂ ਤੱਕ ਭੌਂਕਣ ਦਾ ਸਬੰਧ ਹੈ, ਅਸੀਂ ਜਿੱਥੇ ਮਰਜ਼ੀ, ਜਿੰਨਾ ਮਰਜ਼ੀ, ਜਦ ਮਰਜ਼ੀ ਅਤੇ ਜਿਸ 'ਤੇ ਮਰਜ਼ੀ ਭੌਂਕ ਸਕਦੇ ਹਾਂ। ਇਹ ਸਾਡਾ ਜਨਮ-ਸਿੱਧ ਅਧਿਕਾਰ ਹੈ ਅਤੇ ਕੋਈ ਸਾਨੂੰ ਇਸ ਤੋਂ ਰੋਕ ਨਹੀਂ ਸਕਦਾ। ਹੋਰ ਤਾਂ ਹੋਰ, ਅਸੀਂ ਆਪਣਾ ਦਬਦਬਾ ਕਾਇਮ ਰੱਖਣ ਲਈ ਗਾਹੇ-ਬਗਾਹੇ ਕਿਸੇ ਨਾ ਕਿਸੇ ਨੂੰ ਵੱਢਦੇ ਵੀ ਰਹਿੰਦੇ ਹਾਂ। ਬਾਕੀ ਜਿੱਥੇ ਸਾਡਾ ਜੀਅ ਕਰੇ, ਅਸੀਂ ਉੱਥੇ ਹੀ ਆਪਣਾ ਮਲ-ਮੂਤਰ ਵੀ ਤਿਆਗ ਸਕਦੇ ਹਾਂ। ਇਸਦੇ ਬਾਵਜੂਦ ਲੋਕ ਸਾਨੂੰ ਸਭ ਤੋਂ ਸਿਆਣਾ ਅਤੇ ਸਭ ਤੋਂ ਵੱਧ ਵਫ਼ਾਦਾਰ ਜਾਨਵਰ ਮੰਨਦੇ ਹਨ। ਜੇਕਰ ਕੋਈ ਆਪਣੇ ਘਰ-ਬਾਰ ਦੀ ਸਫ਼ਾਈ ਵੱਲ ਧਿਆਨ ਨਾ ਦੇਵੇ ਤਾਂ ਉਸ ਨੂੰ

ਸ਼ਰਮਿੰਦਾ ਕਰਨ ਲਈ ਲੋਕ ਕਹਿੰਦੇ ਹਨ, "ਓਏ, ਤੇਰੇ ਨਾਲੋਂ ਤਾਂ ਕੁੱਤੇ ਚੰਗੇ ਹਨ, ਜੋ ਜਿੱਥੇ ਬਹਿੰਦੇ ਹਨ, ਪੂਛ ਮਾਰ ਕੇ ਤਾਂ ਬਹਿੰਦੇ ਹਨ।" ਸਾਡੇ ਕੁਝ ਕਾਲੇ ਭਰਾਵਾਂ ਦੀ ਤਾਂ ਵਿਸ਼ੇਸ਼ ਮਹਿਮਾਨਾਂ ਵਾਂਗ ਸੇਵਾ ਵੀ ਹੁੰਦੀ ਹੈ। ਅਸੀਂ ਚੋਰਾਂ 'ਤੇ ਖ਼ਾਸ ਤੌਰ 'ਤੇ ਭੌਂਕਦੇ ਹਾਂ ਪਰ ਸਾਡੀਆਂ ਕੁਝ ਸਵਾਰਥੀ ਭੈਣਾਂ ਚੋਰਾਂ ਨਾਲ ਮਿਲ ਵੀ ਜਾਂਦੀਆਂ ਹਨ। ਇਸ ਵਿਚ ਕਸੂਰ ਉਨ੍ਹਾਂ ਦਾ ਨਹੀਂ ਸਗੋਂ ਮਨੁੱਖਾਂ ਦੀ ਬੁਰੀ ਸੰਗਤ ਦਾ ਹੈ।"

ਇੱਥੇ ਉਸ ਨੂੰ ਰੂਸੀ ਪ੍ਰਤੀਨਿਧ ਨੇ ਟੋਕਦਿਆਂ ਕਿਹਾ, "ਪਰ ਮੈਂ ਤਾਂ ਸੁਣਿਆਂ ਹੈ ਕਿ ਤੁਹਾਡੇ ਮੁਲਕ ਵਿਚ ਖੁੱਲੇ 'ਚ ਪਖ਼ਾਨਾ ਕਰਨ 'ਤੇ ਪਾਬੰਦੀ ਲੱਗ ਰਹੀ ਹੈ ਅਤੇ ਇਸਦੀ ਉਲੰਘਣਾ ਕਰਨ ਵਾਲਿਆਂ ਨੂੰ ਭਾਰੀ ਜ਼ੁਰਮਾਨਾ ਕੀਤਾ ਜਾ ਸਕਦਾ ਹੈ।" ਇਸ 'ਤੇ ਭਾਰਤੀ ਆਗੂ ਕਹਿਣ ਲੱਗਾ, "ਇਹ ਪਾਬੰਦੀ ਕੇਵਲ ਮਨੁੱਖਾਂ ਲਈ ਹੈ, ਸਾਡੇ ਲਈ ਨਹੀਂ। ਅਸੀਂ ਆਪਣਾ ਕੰਮ ਪਹਿਲਾਂ ਵਾਂਗ ਹੀ ਜਿੱਥੇ ਚਾਹੀਏ, ਕਰ ਸਕਦੇ ਹਾਂ।" ਜਦ ਇਕ ਹੋਰ ਆਗੂ ਨੇ ਉਸਦਾ ਧਿਆਨ ਨਸਲਕੁਸ਼ੀ ਵੱਲ ਦਿਵਾਇਆ ਤਾਂ ਉਹ ਬੜੇ ਮਾਣ ਨਾਲ ਕਹਿਣਾ ਲੱਗਾ, "ਇਹ ਜ਼ਾਲਮ ਪ੍ਰਥਾ ਅਤੀਤ ਵਿਚ ਜਰੂਰ ਰਹੀ ਹੈ, ਪਰ ਹੁਣ ਇਹ ਬਿਲਕੁਲ ਖ਼ਤਮ ਹੋ ਚੁੱਕੀ ਹੈ। ਹੁਣ ਸਾਨੂੰ ਗੋਲ਼ੀਆਂ ਪਾਉਣਾ ਤਾਂ ਇਕ ਪਾਸੇ ਰਿਹਾ, ਸਾਡੇ ਕੋਈ ਡੰਡਾ ਵੀ ਨਹੀਂ ਮਾਰ ਸਕਦਾ। ਆਪਣੇ ਸ਼ੁ਼ਗਲ ਲਈ ਅਸੀਂ ਸਾਇਕਲਾਂ, ਮੋਟਰ ਸਾਇਕਲਾਂ ਅਤੇ ਕਾਰਾਂ ਪਿੱਛੇ ਦੌੜਨ ਤੋਂ ਇਲਾਵਾ, ਆਵਾਰਾ ਪਸ਼ੂਆਂ ਅਤੇ ਲੋਕਾਂ ਦੇ ਮਗਰ ਵੀ ਪੈ ਜਾਂਦੇ ਹਾਂ। ਮੁਕਦੀ ਗੱਲ, ਅਸੀਂ ਪੂਰੀ ਤਰ੍ਹਾਂ ਅਜ਼ਾਦ ਹਾਂ ਤੇ ਸਾਡੀ ਸਭ ਪਾਸੇ ਸਰਦਾਰੀ ਹੈ।

"ਇੰਗਲੈਂਡ ਵਾਲਾ ਸਾਥੀ ਅਸਿੱਧੇ ਤੌਰ 'ਤੇ ਸਾਡੇ ਵਰਗੇ ਦੇਸ਼ਾਂ ਨੂੰ ਨਰਕ ਕਹਿ ਰਿਹਾ ਸੀ ਅਤੇ ਜੇਕਰ ਉਸਦੀ ਗੱਲ ਨੂੰ ਸਹੀ ਵੀ ਮੰਨ ਲਿਆ ਜਾਵੇ ਤਾਂ ਕੀ ਉਸਦੇ ਆਪਣੇ ਹੀ ਇਕ ਕਵੀ ਜਾਹਨ ਮਿਲਟਨ ਦਾ ਉਹ ਕਥਨ ਯਾਦ ਨਹੀਂ ਜਿਸ ਵਿਚ ਉਹ ਕਹਿੰਦਾ ਹੈ ਕਿ ਸਵਰਗ ਵਿਚ ਗ਼ੁਲਾਮੀ ਕਰਨ ਨਾਲੋਂ ਨਰਕ ਵਿਚ ਰਾਜ ਕਰਨਾ ਬਿਹਤਰ ਹੁੰਦਾ ਹੈ? ਅਸੀਂ ਆਪਣੇ ਦੇਸ਼ ਵਿਚ ਮਾਲਿਕ ਹਾਂ, ਤੁਸੀਂ ਆਪਣੇ ਦੇਸ਼ਾਂ ਵਿਚ ਗ਼ੁਲਾਮ ਹੋ। ਨਾ ਸਾਡੇ ਗਲ਼ਾਂ ਵਿਚ ਪਟੇ ਹਨ ਤੇ ਨਾ ਹੀ ਸਰੀਰਾਂ 'ਤੇ ਚਿਪਾਂ ਲੱਗੀਆਂ ਹੋਈਆਂ ਹਨ। ਅਸੀਂ ਸੜਕ ਦੇ ਵਿਚਕਾਰ ਬੈਠ ਸਕਦੇ ਹਾਂ, ਸੌਂ ਸਕਦੇ ਹਾਂ ਅਤੇ ਜੋ ਵੀ ਜੀਅ ਚਾਹੇ ਕਰ ਸਕਦੇ ਹਾਂ; ਕੀ ਤੁਹਾਡੇ ਵਿਚੋਂ ਕੋਈ ਵੀ ਇਸ ਤਰ੍ਹਾਂ ਕਰ ਸਕਦਾ ਹੈ? ਵੈਸੇ ਇਹ ਨਰਕ ਵਾਲੀ ਗੱਲ ਵੀ ਤੁਹਾਡਾ ਭੁਲੇਖਾ ਹੀ ਹੈ ਕਿਉਂਕਿ ਇਹ ਸਾਡੀ ਸੋਚ ਹੀ ਹੁੰਦੀ ਹੈ, ਜੋ ਕਿਸੇ ਥਾਂ ਨੂੰ ਨਰਕ ਜਾਂ ਸਵਰਗ ਬਣਾਉਂਦੀ ਹੈ। ਇਕ ਵਾਰ ਸਾਡੇ ਦੇਸ਼ ਵਿਚ ਆ ਕੇ ਸਾਡਾ ਜੀਵਨ ਦੇਖੋ ਫਿਰ ਪਤਾ ਲੱਗੇਗਾ ਕਿ ਨਰਕ ਵਿਚ ਤੁਸੀਂ ਰਹਿ ਰਹੇ ਹੋ, ਜਾਂ ਅਸੀਂ।"

ਭਾਰਤੀ ਕੁਤੀੜ ਆਗੂ ਦਾ ਭਾਸ਼ਣ ਸੁਣ ਕੇ ਬਾਕੀ ਸਭ ਆਗੂਆਂ ਦੀਆਂ ਨੀਵੀਆਂ ਪੈ ਗਈਆਂ ਤੇ ਉਨ੍ਹਾਂ ਨੇ ਸਰਬ-ਸੰਮਤੀ ਨਾਲ ਫ਼ੈਸਲਾ ਕੀਤਾ ਕਿ ਅਗਲੀ ਕਾਨਫ਼ਰੰਸ ਭਾਰਤ ਵਿਚ ਹੀ ਕੀਤੀ ਜਾਵੇ ਤਾਂ ਜੋ ਉਹ ਸਭ ਆਪਣੇ ਭਾਈਚਾਰੇ ਦੇ ਲੋਕਾਂ ਦੀ ਟੌਹਰ ਅਤੇ ਉਨ੍ਹਾਂ ਦੁਆਰਾ ਕੀਤੀ ਜਾ ਰਹੀ ਐਸ਼ ਨੂੰ ਅੱਖੀਂ ਦੇਖ ਸਕਣ। ਇੰਨੇ ਵਿਚ ਮੇਰੀ ਅੱਖ ਖੁੱਲ੍ਹ ਗਈ। ਬਾਹਰ ਗਲ਼ੀ ਵਿਚ ਕੁੱਤੇ ਭੌਂਕ ਰਹੇ ਸਨ - ਸ਼ਾਇਦ ਉਹ ਕਿਸੇ ਸਥਾਨਕ ਮਸਲੇ ਬਾਰੇ ਵਿਚਾਰ-ਵਟਾਂਦਰਾ ਕਰ ਰਹੇ ਸਨ!



22

# ਸਮੇਂ ਦੀ ਕਦਰ ਅਤੇ ਸਮਾਂ ਪ੍ਰਬੰਧ

ਸਮਾਂ ਸੰਸਾਰ ਦੀ ਸਭ ਤੋਂ ਬਲਵਾਨ ਅਤੇ ਅਜਿੱਤ ਸ਼ਕਤੀ ਹੈ। ਇਹ ਨਿਰੰਤਰ ਚਲਦਾ ਰਿਹਾ ਹੈ, ਅਤੇ ਚਲਦਾ ਰਹੇਗਾ। ਇਸ ਨੂੰ ਨਾ ਕਦੀ ਕੋਈ ਰੋਕ ਸਕਿਆ ਹੈ, ਨਾ ਵਾਪਸ ਮੋੜ ਸਕਿਆ ਹੈ। ਇਸ ਦਾ ਕੋਈ ਆਰੰਭ ਜਾਂ ਅੰਤ ਵੀ ਨਹੀਂ ਹੈ। ਦੁਨੀਆਂ ਦੀ ਹਰ ਸ਼ੈਅ ਸਮੇਂ ਦੀ ਗ਼ੁਲਾਮ ਹੈ ਪਰ ਇਹ ਖ਼ੁਦ ਕਿਸੇ ਦਾ ਗ਼ੁਲਾਮ ਨਹੀਂ। ਮਨੁੱਖ ਨੇ ਇਸ ਨੂੰ ਮਾਪਣ ਦੀਆਂ ਵਿਧੀਆਂ ਤਾਂ ਲੱਭ ਲਈਆਂ ਹਨ ਪਰ ਇਸ 'ਤੇ ਜਿੱਤ ਪ੍ਰਾਪਤ ਕਰਨ ਦੀ ਕੋਈ ਵੀ ਵਿਧੀ ਲੱਭਣ ਵਿਚ ਅਸਮਰਥ ਰਿਹਾ ਹੈ। ਇਸ 'ਤੇ ਜਿੱਤ ਪ੍ਰਾਪਤ ਕਰਨ ਦਾ ਇਕੋ-ਇਕ ਢੰਗ ਇਸਦੇ ਹਾਣੀ ਬਣ ਕੇ ਚੱਲਣਾ ਅਤੇ ਇਸ ਦੀ ਕਦਰ ਕਰਦਿਆਂ ਇਸਦੀ ਸਾਰਥਿਕ ਵਰਤੋਂ ਕਰਨਾ ਹੈ।

ਸਮੇਂ ਦੀ ਕਦਰ ਅਤੇ ਸਮਾਂ ਪ੍ਰਬੰਧ ਦਾ ਸਰਲ ਅਰਥ ਆਪਣੇ ਸਮੇਂ ਦੀ ਸਹੀ ਵਿਉਂਤਬੰਦੀ ਅਤੇ ਸਹੀ ਵਰਤੋਂ ਹੁੰਦਾ ਹੈ। ਜੀਵਨ ਵਿਚ ਵੱਡੀਆਂ ਪ੍ਰਾਪਤੀਆਂ ਕਰਨ ਵਾਲੇ ਮਨੁੱਖਾਂ ਦੇ ਘੰਟਿਆਂ ਵਿਚ ਵੀ ਉਨੇ ਹੀ ਮਿੰਟ, ਦਿਨਾਂ ਵਿਚ ਉਨੇ ਹੀ ਘੰਟੇ, ਮਹੀਨਿਆਂ ਵਿਚ ਉਨੇ ਹੀ ਦਿਨ ਅਤੇ ਸਾਲਾਂ ਵਿਚ ਉਨੇ ਹੀ ਮਹੀਨੇ ਹੁੰਦੇ ਹਨ ਜਿੰਨੇ ਬਿਲਕੁਲ ਹੀ ਸਧਾਰਣ ਮਨੁੱਖਾਂ ਦੇ ਘੰਟਿਆਂ, ਦਿਨਾਂ, ਮਹੀਨਿਆਂ ਅਤੇ ਸਾਲਾਂ ਵਿਚ ਹੁੰਦੇ ਹਨ ਪਰ ਫਿਰ ਵੀ ਉਹ ਆਪਣੇ ਜੀਵਨ ਵਿਚ ਕੁਝ ਜ਼ਿਕਰਯੋਗ ਕਰਨ ਵਿਚ ਅਸਮਰਥ ਰਹਿੰਦੇ ਹਨ। ਨਿਰਸੰਦੇਹ, ਇਸ ਅੰਤਰ ਲਈ ਉਨ੍ਹਾਂ ਦਾ ਮਾਨਸਿਕ ਪੱਧਰ, ਉਨ੍ਹਾਂ ਦੀ ਜੀਵਨ ਪ੍ਰਤੀ ਪਹੁੰਚ ਅਤੇ ਉਨ੍ਹਾਂ ਨੂੰ ਮਿਲਣ ਵਾਲੀਆਂ ਸਹੂਲਤਾਂ ਦੀ ਵੀ ਅਹਿਮ ਭੂਮਿਕਾ ਹੋ ਸਕਦੀ ਹੈ, ਪਰ ਇਸ ਲਈ ਸਮੇਂ ਦੀ ਸਹੀ ਵਰਤੋਂ ਅਤੇ ਵਿਉਂਤਬੰਦੀ ਦੀ ਕਮੀ ਵੀ ਅਵੱਸ਼ ਜ਼ਿੰਮੇਵਾਰ ਹੁੰਦੀ ਹੈ। ਸਮਾਂ ਪ੍ਰਬੰਧ ਦਾ ਸ਼ਖ਼ਸੀਅਤ ਨਿਰਮਾਣ ਵਿਚ ਵੀ ਵਿਸ਼ੇਸ਼ ਯੋਗਦਾਨ ਹੁੰਦਾ ਹੈ ਅਤੇ ਇਹ ਸਫ਼ਲਤਾ ਦਾ ਰਾਹ ਮੋਕਲ਼ਾ ਕਰਨ ਵਿਚ ਬਹੁਤ ਸਹਾਈ ਹੁੰਦਾ ਹੈ। ਸਮਾਂ ਪ੍ਰਬੰਧ ਵਿਚ ਆਮ ਤੌਰ 'ਤੇ ਹੇਠ ਲਿਖੀਆਂ ਚਾਰ ਗੱਲਾਂ ਸ਼ਾਮਿਲ ਕੀਤੀਆਂ ਜਾਂਦੀਆਂ ਹਨ ਅਤੇ ਇਹ ਚਾਰੋ ਹੀ ਇਕ-ਦੂਸਰੀ 'ਤੇ ਨਿਰਭਰ ਕਰਦੀਆਂ ਹਨ: 1. ਸਮੇਂ ਦੀ ਸਾਰਥਿਕ ਵਰਤੋਂ। 2. ਸਮੇਂ ਦੀ ਪਾਬੰਦੀ। 3. ਸਮੇਂ ਦੀ ਬਰਬਾਦੀ ਨੂੰ ਰੋਕਣਾ। 4. ਵਰਤਮਾਨ ਵਿਚ ਜਿਉਣਾ।

ਸਮੇਂ ਦੀ ਸਾਰਥਿਕ ਵਰਤੋਂ ਦਾ ਭਾਵ ਸਮੇਂ ਦੀ ਅਜਿਹੀ ਵਰਤੋਂ ਤੋਂ ਹੈ ਜਿਸ ਵਿਚ ਅਸੀਂ ਕੁਝ ਸਕਾਰਾਤਮਿਕ ਕਰ ਰਹੇ ਹੋਈਏ। ਚੇਤੇ ਰੱਖੋ, ਕੁਝ ਕਰਦੇ ਰਹਿਣ ਅਤੇ ਕੁਝ ਸਕਾਰਾਤਮਿਕ ਕਰਦੇ ਰਹਿਣ ਵਿਚ ਬਹੁਤ ਅੰਤਰ ਹੈ। ਬਹੁਤ ਸਾਰੇ ਲੋਕ ਕੁਝ ਕਰਦੇ

ਤਾਂ ਦਿਖਾਈ ਦਿੰਦੇ ਹਨ ਪਰ ਉਨ੍ਹਾਂ ਦੁਆਰਾ ਕੀਤੀਆਂ ਜਾ ਰਹੀਆਂ ਗਤੀਵਿਧੀਆਂ ਜਾਂ ਤਾਂ ਨਕਾਰਾਤਮਿਕ ਹੁੰਦੀਆਂ ਹਨ, ਜਾਂ ਬਿਲਕੁਲ ਬੇਕਾਰ। ਨਕਾਰਾਤਮਿਕ ਕਾਰਜ ਉਨ੍ਹਾਂ ਦੀ ਆਪਣੀ ਸਿਹਤ, ਸ਼ਖ਼ਸੀਅਤ, ਸ਼ੁਹਰਤ ਜਾਂ ਸਮਾਜ 'ਤੇ ਬੁਰਾ ਪ੍ਰਭਾਵ ਪਾਉਂਦੇ ਹਨ ਜਦ ਕਿ ਬੇਕਾਰ ਕਿਸਮ ਦੇ ਕਾਰਜ ਕਿਸੇ ਨੂੰ ਕੋਈ ਲਾਭ ਨਹੀਂ ਪਹੁੰਚਾ ਸਕਦੇ ਅਤੇ ਕੇਵਲ ਸਮੇਂ ਦੀ ਬਰਬਾਦੀ ਸਿੱਧ ਹੁੰਦੇ ਹਨ। ਇਸ ਲਈ ਜ਼ਰੂਰੀ ਹੈ ਕਿ ਅਸੀਂ ਆਪਣੇ ਹਰ ਦਿਨ ਲਈ ਕੋਈ ਨਾ ਕੋਈ ਅਜਿਹਾ ਕਾਰਜ ਉਲੀਕੀਏ ਜੋ ਸਾਡੇ ਆਪਣੇ ਲਈ ਅਤੇ ਸਾਡੇ ਸਮਾਜ ਲਈ ਲਾਹੇਵੰਦ ਹੋਵੇ। ਕਿਸੇ ਸਮੇਂ ਜੀਵਨ ਦਾ ਉਦੇਸ਼ ਸਖ਼ਤ ਮਿਹਨਤ ਮੰਨਿਆਂ ਜਾਂਦਾ ਸੀ ਪਰ ਅੱਜ ਇਹ ਵੀ ਕਿਹਾ ਜਾਣ ਲੱਗ ਪਿਆ ਹੈ ਕਿ ਸਖ਼ਤ ਹੋਣ ਦੇ ਨਾਲ-ਨਾਲ ਮਿਹਨਤ ਸਹੀ ਦਿਸ਼ਾ ਵਿਚ ਵੀ ਹੋਣੀ ਚਾਹੀਦੀ ਹੈ ਕਿਉਂਕਿ ਦਿਸ਼ਾ-ਵਿਹੂਣੀ ਮਿਹਨਤ ਸਾਨੂੰ ਇੱਛਤ ਫ਼ਲ ਨਹੀਂ ਦੇ ਸਕਦੀ। ਸਾਡਾ ਹਰ ਕਾਰਜ ਪੂਰੀ ਸੂਝ-ਬੂਝ ਨਾਲ ਉਲੀਕਿਆ ਹੋਣਾ ਚਾਹੀਦਾ ਹੈ, ਸਾਨੂੰ ਆਪਣਾ ਨਿਸ਼ਾਨਾ ਸਪਸ਼ਟ ਹੋਣਾ ਚਾਹੀਦਾ ਹੈ ਅਤੇ ਉਸ ਦੀ ਪ੍ਰਾਪਤੀ ਲਈ ਸਾਡੇ ਦੁਆਰਾ ਕੀਤੇ ਜਾਣ ਵਾਲੇ ਯਤਨ ਸੁਹਿਰਦ ਹੋਣ ਦੇ ਨਾਲ-ਨਾਲ ਬੁੱਧੀ ਦੀ ਕਸਵੱਟੀ 'ਤੇ ਵੀ ਖ਼ਰੇ ਉਤਰਨੇ ਚਾਹੀਦੇ ਹਨ।

ਸਮੇਂ ਦੀ ਪਾਬੰਦੀ ਤੋਂ ਭਾਵ ਹਰ ਕੰਮ ਨੂੰ ਸਮੇਂ ਅਨੁਸਾਰ ਕਰਨਾ ਹੁੰਦਾ ਹੈ: ਸਮੇਂ ਅਨੁਸਾਰ ਸੌਣਾ, ਸਮੇਂ ਅਨੁਸਾਰ ਉੱਠਣਾ, ਸਮੇਂ ਅਨੁਸਾਰ ਖਾਣਾ-ਪੀਣਾ, ਸਮੇਂ ਅਨੁਸਾਰ ਆਪਣੇ ਕੰਮ 'ਤੇ ਪਹੁੰਚਣਾ ਅਤੇ ਜਦ ਕਿਸੇ ਨਾਲ ਕਿਸੇ ਵੀ ਉਦੇਸ਼ ਲਈ ਸਮਾਂ ਤਹਿ ਕਰ ਲਿਆ ਜਾਵੇ ਤਾਂ ਹਰ ਹਾਲਤ ਵਿਚ ਉਸ ਅਨੁਸਾਰ ਵਿਚਰਨ ਦੀ ਕੋਸ਼ਿਸ਼ ਕਰਨਾ। ਕਈ ਵਾਰ ਸਹੀ ਸਮੇਂ 'ਤੇ ਨਾ ਪਹੁੰਚ ਸਕਣਾ ਕਿਸੇ ਵਿਅਕਤੀ ਦੀ ਮਜਬੂਰੀ ਹੋ ਸਕਦੀ ਹੈ, ਪਰ ਕੁਝ ਲੋਕ ਸੁਭਾਵਿਕ ਹੀ ਲੇਟ-ਲਤੀਫ਼ ਹੁੰਦੇ ਹਨ। ਭਾਵ, ਉਹ ਲੇਟ ਕਿਸੇ ਮਜਬੂਰੀ ਕਾਰਣ ਘੱਟ ਤੇ ਆਪਣੀ ਆਦਤ ਜਾਂ ਅਵੇਸਲੇਪਣ ਕਾਰਣ ਵਧੇਰੇ ਹੁੰਦੇ ਹਨ। ਉਹ ਸਮੇਂ ਦੀ ਪਾਬੰਦੀ ਦੀ ਅਹਿਮੀਅਤ ਨਹੀਂ ਸਮਝਦੇ ਜਿਸ ਕਾਰਣ ਉਨ੍ਹਾਂ ਨੂੰ ਵਾਰ-ਵਾਰ ਆਪਣੇ ਬਾਸ ਦੀਆਂ ਝਿੜਕਾਂ ਖਾਣੀਆਂ ਪੈਂਦੀਆਂ ਹਨ, ਨਮੋਸ਼ੀ ਝੱਲਣੀ ਪੈਂਦੀ ਹੈ, ਦੋਸਤਾਂ/ਮਿੱਤਰਾਂ ਦੀ ਨੁਕਤਾਚੀਨੀ ਅਤੇ ਹਾਸੇ ਆਦਿ ਦਾ ਸ਼ਿਕਾਰ ਹੋਣਾ ਪੈਂਦਾ ਹੈ ਅਤੇ ਇਸ ਤੋਂ ਵੀ ਵੱਧ ਕਈ ਵਾਰ ਕੋਈ ਬੱਸ, ਗੱਡੀ, ਜਹਾਜ਼, ਇਮਤਿਹਾਨ ਜਾਂ ਇੰਟਰਵਿਊ ਆਦਿ ਤੋਂ ਰਹਿ ਜਾਣ ਕਾਰਣ ਭਾਰੀ ਨੁਕਸਾਨ ਵੀ ਉਠਾਉਣਾ ਪੈ ਸਕਦਾ ਹੈ। ਅੰਗ੍ਰੇਜ਼ੀ ਦੇ ਪ੍ਰਸਿੱਧ ਨਾਟਕਕਾਰ ਸ਼ੈਕਸਪੀਅਰ ਨੇ ਤਾਂ ਇੱਥੋਂ ਤਕ ਕਿਹਾ ਹੈ ਕਿ ਇਕ ਮਿੰਟ ਦੇਰ ਨਾਲ ਪਹੁੰਚਣ ਦੀ ਬਜਾਇ ਤਿੰਨ ਘੰਟੇ ਸਮੇਂ ਤੋਂ ਪਹਿਲਾਂ ਪਹੁੰਚਣਾ ਚੰਗਾ ਹੈ। ਵੈਸੇ ਜੋ ਵਿਅਕਤੀ ਆਪਣੇ ਮਨ ਵਿਚ ਠਾਣ ਲਵੇ ਕਿ ਉਹ ਲੇਟ ਨਹੀਂ ਹੋਵੇਗਾ, ਉਹ ਸੱਚਮੁੱਚ ਹੀ ਕਦੀ ਲੇਟ ਨਹੀਂ ਹੁੰਦਾ ਅਤੇ ਉਸ ਨੂੰ ਤਿੰਨ ਘੰਟੇ ਪਹਿਲਾਂ ਪਹੁੰਚਣ ਦੀ ਵੀ ਲੋੜ ਨਹੀਂ ਪੈਂਦੀ।

ਹਰ ਮਨੁੱਖ ਨੂੰ ਆਪਣੇ ਮਨ ਵਿਚ ਇਹ ਗੱਲ ਪੱਕੇ ਤੌਰ 'ਤੇ ਵਸਾ ਲੈਣੀ ਚਾਹੀਦੀ ਹੈ ਕਿ ਕਿਸੇ ਨੂੰ ਸਮਾਂ ਦੇਣਾ ਜਾਂ ਕਿਸੇ ਤੋਂ ਸਮਾਂ ਲੈਣਾ, ਉਸ ਨਾਲ ਇਕ ਪ੍ਰਕਾਰ ਦਾ ਸਮਝੌਤਾ ਜਾਂ ਅਹਿਦਨਾਮਾ ਕਰਨਾ ਹੁੰਦਾ ਹੈ ਅਤੇ ਇਸ ਨੂੰ ਤੋੜਨਾ ਓਨਾ ਹੀ ਬੁਰਾ

ਹੁੰਦਾ ਹੈ, ਜਿੰਨਾ ਕਿਸੇ ਹੋਰ ਸਮਝੌਤੇ ਜਾਂ ਅਹਿਦਨਾਮੇ ਨੂੰ ਤੋੜਨਾ ਅਤੇ ਅਜਿਹਾ ਵਿਅਕਤੀ ਕਦੀ ਵੀ ਕਿਸੇ ਦਾ ਪੂਰਨ ਵਿਸ਼ਵਾਸ ਨਹੀਂ ਜਿੱਤ ਸਕਦਾ। ਇਸ ਤੋਂ ਇਲਾਵਾ, ਲੇਟ ਹੋਣ ਦੀ ਆਦਤ ਮਨੁੱਖ ਦੇ ਤਣਾਅ ਵਿਚ ਵੀ ਬਹੁਤ ਵਾਧਾ ਕਰਦੀ ਹੈ। ਘਰ ਤੋਂ ਪੰਜ-ਦਸ ਮਿੰਟ ਲੇਟ ਚੱਲਣ ਦਾ ਭਾਵ ਹੈ, ਬੱਸ ਜਾਂ ਗੱਡੀ ਖੁੰਝ ਜਾਣ ਦੇ ਡਰੋਂ ਕੋਈ ਜਰੂਰੀ ਚੀਜ਼ ਘਰ ਹੀ ਭੁੱਲ ਜਾਣੀ, ਕਾਹਲੀ-ਕਾਹਲੀ ਤੁਰਨਾ ਜਾਂ ਫਿਰ ਆਪਣੇ ਵਾਹਨ ਨੂੰ ਨਜਾਇਜ਼ ਤੇਜ਼ ਚਲਾਉਣਾ ਤੇ ਕੋਈ ਐਕਸੀਡੈਂਟ ਆਦਿ ਕਰ ਬੈਠਣਾ। ਇਸ ਚਿੰਤਾ, ਪ੍ਰੇਸ਼ਾਨੀ ਅਤੇ ਤਣਾਅ ਦਾ ਕਾਰਣ ਆਮ ਤੌਰ 'ਤੇ ਅਣਗਹਿਲੀ ਅਤੇ ਆਲਸ ਹੀ ਹੁੰਦਾ ਹੈ ਤੇ ਥੋੜ੍ਹੇ ਜਿਹੇ ਅਸੂਲਪ੍ਰਸਤ ਹੋ ਕੇ ਅਸੀਂ ਇਸ ਤੋਂ ਸਹਿਜੇ ਹੀ ਬਚ ਸਕਦੇ ਹਾਂ - ਸਿਹਤ ਵੀ ਠੀਕ, ਮਨ ਵੀ ਚਿੰਤਾ-ਰਹਿਤ ਅਤੇ ਸਮਾਜ ਵਿਚ ਮਾਣ-ਸਤਿਕਾਰ ਵੀ ਪੂਰਾ।

ਸਮਾਂ ਪ੍ਰਬੰਧ ਦਾ ਤੀਜਾ ਅਸੂਲ ਹਰ ਹਾਲਤ ਵਿਚ ਆਪਣੇ ਸਮੇਂ ਦੀ ਬਰਬਾਦੀ ਨੂੰ ਘੱਟ ਕਰਨਾ ਅਤੇ ਰੋਕਣਾ ਹੈ। ਜਦ ਅਸੀਂ ਕਿਸੇ ਨੂੰ ਪੁੱਛਦੇ ਹਾਂ ਕਿ ਕੀ ਕਰ ਰਹੇ ਹੋ ਤਾਂ ਕੁਝ ਲੋਕ ਸੁਭਾਵਿਕ ਹੀ ਜਵਾਬ ਦਿੰਦੇ ਹਨ: ਬਸ ਜੀ, ਟਾਈਮ ਕਿਲ ਕਰ ਰਹੇ ਹਾਂ, ਹੋਰ ਕੀ ਕਰਨਾ ਸੀ। ਉਹ ਇਹ ਗੱਲ ਮੂਲੋਂ ਹੀ ਭੁੱਲ ਜਾਂਦੇ ਹਨ ਕਿ ਮਨੁੱਖ ਟਾਈਮ ਨੂੰ 'ਕਿਲ' ਨਹੀਂ ਕਰ ਰਿਹਾ ਹੁੰਦਾ, ਸਗੋਂ ਟਾਈਮ ਮਨੁੱਖ ਨੂੰ 'ਕਿਲ' ਕਰ ਰਿਹਾ ਹੁੰਦਾ ਹੈ। ਜਿੰਨਾ ਸਮਾਂ ਬੀਤ ਗਿਆ, ਓਨਾ ਹੀ ਜੀਵਨ ਬੀਤ ਗਿਆ; ਨਾ ਸਮਾਂ ਮੁੜ ਵਾਪਸ ਆਉਂਦਾ ਹੈ, ਨਾ ਜੀਵਨ ਮੁੜ ਵਾਪਸ ਆਉਂਦਾ ਹੈ। ਇਸ ਤਰ੍ਹਾਂ ਦੇਖੀਏ ਤਾਂ ਸਮੇਂ ਦੀ ਬਰਬਾਦੀ ਅਸਥਾਈ ਆਤਮ-ਹੱਤਿਆ ਹੁੰਦੀ ਹੈ। ਸਮੇਂ ਦੇ ਅਰੁੱਕ ਅਤੇ ਅਮੋੜ ਸੁਭਾਅ ਦਾ ਵਰਣਨ ਕਰਦਾ ਹੋਇਆ ਪੰਜਾਬੀ ਦਾ ਪ੍ਰਸਿੱਧ ਕਵੀ ਡਾ. ਭਾਈ ਵੀਰ ਸਿੰਘ ਆਪਣੀ ਕਵਿਤਾ 'ਸਮਾਂ' ਵਿਚ ਲਿਖਦਾ ਹੈ:

ਰਹੀ ਵਾਸਤੇ ਘੱਤ 'ਸਮੇਂ' ਨੇ ਇਕ ਨਾ ਮੰਨੀ,
ਫੜ-ਫੜ ਰਹੀ ਧਰੀਕ 'ਸਮੇਂ' ਖ਼ਿਸਕਾਈ ਕੰਨੀ,
ਕਿਵੇਂ ਨਾ ਸਕੀ ਰੋਕ ਅਟਕ ਜੋ ਪਾਈ ਭੰਨੀ,
ਤ੍ਰਿੱਖੇ ਆਪਣੇ ਵੇਗ ਗਿਆ ਟੱਪ ਬੰਨੇ ਬੰਨੀ।
ਹੋ! ਅਜੇ ਸੰਭਾਲ ਇਸ 'ਸਮੇਂ' ਨੂੰ,
ਕਰ ਸਫ਼ਲ, ਉਡੰਦਾ ਜਾਂਵਦਾ,
ਇਹ ਠਹਿਰਨ ਜਾਚ ਨਾ ਜਾਣਦਾ,
ਲੰਘ ਗਿਆ ਨਾ ਮੁੜ ਕੇ ਆਂਵਦਾ।

ਸਿਆਣੇ ਕਹਿੰਦੇ ਹਨ ਕਿ ਪਰਮਾਤਮਾ ਦੁਆਰਾ ਹਰ ਮਨੁੱਖ ਨੂੰ ਨਿਸ਼ਚਿਤ ਉਮਰ ਦਿੱਤੀ ਗਈ ਹੈ। ਸੂਝਵਾਨ ਮਨੁੱਖ ਇਸਦੀ ਸੁਚੱਜੀ ਵਰਤੋਂ ਕਰਕੇ ਇਸ ਦਾ ਵੱਧ ਤੋਂ ਵੱਧ ਲਾਹਾ ਲੈਂਦੇ ਹਨ ਜਦਕਿ ਕਮ-ਅਕਲ ਮਨੁੱਖ ਆਪਣਾ ਸਮਾਂ ਬਰਬਾਦ ਕਰਕੇ ਇਸ ਨੂੰ ਹੋਰ ਵੀ ਛੋਟਾ ਬਣਾ ਲੈਂਦੇ ਹਨ। ਸੋ, ਜੇਕਰ ਸਾਨੂੰ ਆਪਣੇ ਜੀਵਨ ਨਾਲ ਪਿਆਰ ਹੈ ਤਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣਾ ਸਮਾਂ ਵਿਅਰਥ ਨਾ ਗਵਾਈਏ ਕਿਉਂਕਿ ਜੀਵਨ ਇਸਦੇ ਨਾਲ ਹੀ ਬਣਿਆਂ ਹੋਇਆ ਹੈ। ਇਸ ਪ੍ਰਤੀ ਕਦੀ ਵੀ ਲਾਪਰਵਾਹੀ ਨਾ [illegible]।

ਜੋ ਮਨੁੱਖ ਆਪਣੀ ਸਵੇਰ ਨਹੀਂ ਸੰਭਾਲ ਸਕਦਾ, ਉਹ ਆਪਣੀ ਸ਼ਾਮ ਵੀ ਨਹੀਂ ਸੰਭਾਲ ਸਕਦਾ ਅਤੇ ਜੋ ਮਨੁੱਖ ਆਪਣੀ ਸ਼ਾਮ ਨਹੀਂ ਸੰਭਾਲ ਸਕਦਾ, ਉਸਦੀ ਸਵੇਰ ਕਦੀ ਵੀ ਸੁਹਾਵਣੀ ਨਹੀਂ ਹੋ ਸਕਦੀ ਹੈ।

ਮਨੁੱਖ ਲਈ ਸਭ ਤੋਂ ਮਹੱਤਵਪੂਰਨ ਸਮਾਂ ਉਸਦਾ ਵਰਤਮਾਨ ਹੁੰਦਾ ਹੈ। ਜੋ ਬੀਤ ਗਿਆ, ਉਹ ਸਾਡੀ ਪਹੁੰਚ ਤੋਂ ਬਾਹਰ ਹੋ ਗਿਆ ਹੈ ਅਤੇ ਅਸੀਂ ਉਸ ਨੂੰ ਵਾਪਸ ਨਹੀਂ ਲਿਆ ਸਕਦੇ। ਇਸੇ ਤਰ੍ਹਾਂ ਭਵਿੱਖ ਨੇ ਹਾਲੇ ਆਉਣਾ ਹੈ, ਪਤਾ ਨਹੀਂ ਅਸੀਂ ਉਦੋਂ ਕੁਝ ਕਰ ਵੀ ਸਕਾਂਗੇ ਜਾਂ ਨਾ। ਹੋ ਸਕਦਾ ਹੈ ਉਸ ਸਮੇਂ ਅਸੀਂ ਕੁਝ ਕਰਨ ਦੇ ਯੋਗ ਹੀ ਨਾ ਰਹੀਏ। ਸੋ, ਜੋ ਵੀ ਕਰਨਾ ਹੈ, ਵਰਤਮਾਨ ਵਿਚ ਕਰੋ। ਕੇਵਲ ਵਰਤਮਾਨ ਹੀ ਸਾਡੇ ਹੱਥ ਵਿਚ ਹੈ ਅਤੇ ਇਹ ਹੀ ਸਾਨੂੰ ਮਿਲਿਆ ਹੋਇਆ ਤੋਹਫ਼ਾ ਹੈ। ਜੀਵਨ ਵਿਚ ਸਫ਼ਲਤਾ ਅਤੇ ਖ਼ੁਸ਼ੀ ਲਈ ਇਹ ਜਰੂਰੀ ਹੈ ਕਿ ਅਸੀਂ ਆਪਣੇ ਅਤੀਤ ਦੇ ਅਨੁਭਵਾਂ ਤੋਂ ਯੋਗ ਸਬਕ ਸਿੱਖੀਏ ਅਤੇ ਆਪਣੇ ਆਉਣ ਵਾਲੇ ਸਮੇਂ ਦੀ ਉੱਚਿਤ ਵਿਉਂਤਬੰਦੀ ਕਰੀਏ ਪਰ ਆਪਣੇ ਅਤੀਤ 'ਤੇ ਪਛਤਾਵਾ ਕਰਨ ਜਾਂ ਭਵਿੱਖ ਬਾਰੇ ਬੇਲੋੜੀ ਚਿੰਤਾ ਕਰਨ ਦੀ ਬਜਾਇ ਆਪਣੇ ਵਰਤਮਾਨ ਨੂੰ ਸੰਭਾਲੀਏ ਅਤੇ ਇਸਦਾ ਸਦਉਪਯੋਗ ਕਰੀਏ। ਜੇਕਰ ਇਸ ਨੂੰ ਆਲਸ ਅਤੇ ਲਾਪਰਵਾਹੀ ਵਿਚ ਗੁਆ ਲਿਆ, ਫਿਰ ਹੱਥ-ਪੱਲੇ ਪਛਤਾਵੇ ਤੋਂ ਇਲਾਵਾ ਹੋਰ ਕੁਝ ਨਹੀਂ ਰਹਿ ਜਾਵੇਗਾ।

ਇਕ ਕਹਾਣੀ ਸਮੇਂ ਦੀ ਕਦਰ ਦੇ ਪ੍ਰਸੰਗ ਵਿਚ ਸਾਡੀ ਅਸਲੀ ਉਮਰ ਬਾਰੇ ਹੈ। ਇਹ ਕਹਾਣੀ ਮੈਂ ਆਪਣੀ ਨੌਵੀਂ-ਦਸਵੀਂ ਜਮਾਤ ਵਿਚ ਇਕ ਪੰਜਾਬੀ ਦੀ ਪਾਠ-ਪੁਸਤਕ ਵਿਚ ਪੜ੍ਹੀ ਸੀ। ਕਹਾਣੀ ਕੁਝ ਇਸ ਤਰ੍ਹਾਂ ਸੀ: ਕੋਈ ਵਿਅਕਤੀ ਕਿਸੇ ਦੁਰੇਡੇ ਪਿੰਡ ਜਾ ਰਿਹਾ ਹੁੰਦਾ ਹੈ। ਥੱਕਿਆ ਹੋਣ ਕਾਰਣ ਉਹ ਪਿੰਡ ਦੇ ਬਾਹਰ-ਬਾਹਰ ਬਣੇ ਪਿੰਡ ਦੇ ਕਬਰਸਤਾਨ ਕੋਲ ਅਰਾਮ ਕਰਨ ਲਈ ਬੈਠ ਜਾਂਦਾ ਹੈ। ਕੁਝ ਸਮੇਂ ਬਾਅਦ ਉਹ ਖੜ੍ਹਾ ਹੁੰਦਾ ਹੈ ਅਤੇ ਉਤਸੁਕਤਾ-ਵਸ ਕਬਰਾਂ ਉੱਪਰ ਲੱਗੇ ਪੱਥਰਾਂ ਉੱਪਰ ਲਿਖੀ ਇਬਾਰਤ ਪੜ੍ਹਨ ਲਗਦਾ ਹੈ। ਇਹ ਦੇਖ ਕੇ ਉਸਦੀ ਹੈਰਾਨੀ ਦੀ ਕੋਈ ਹੱਦ ਨਹੀਂ ਰਹਿੰਦੀ ਕਿ ਕਬਰਾਂ ਅੰਦਰ ਦਫ਼ਨਾਏ ਹੋਏ ਵਿਅਕਤੀਆਂ ਦੀ ਪੱਥਰਾਂ ਉੱਪਰ ਜੋ ਉਮਰ ਲਿਖੀ ਹੋਈ ਹੈ, ਉਹ ਬਹੁਤ ਹੀ ਥੋੜ੍ਹੀ ਹੈ। ਕਿਸੇ ਦੀ ਉਮਰ ਪੰਜ ਸਾਲ, ਕਿਸੇ ਦੀ ਚਾਰ ਸਾਲ, ਕਿਸੇ ਦੀ ਢਾਈ, ਤਿੰਨ, ਦੋ ਜਾਂ ਇਕ ਸਾਲ ਹੀ ਲਿਖੀ ਹੋਈ ਹੈ। ਕਈ ਕਬਰਾਂ ਉੱਪਰ ਤਾਂ ਮਰਨ ਵਾਲਿਆਂ ਦੀ ਉਮਰ ਕੇਵਲ ਕੁਝ ਮਹੀਨੇ ਜਾਂ ਕੁਝ ਦਿਨ ਹੀ ਲਿਖੀ ਹੋਈ ਹੈ। ਇਹ ਸੋਚਦਾ ਹੋਇਆ ਕਿ ਇਹ ਕਬਰਸਤਾਨ ਜਰੂਰ ਹੀ ਬੱਚਿਆਂ ਦਾ ਹੋਵੇਗਾ, ਉਹ ਪਿੰਡ ਵੱਲ ਚੱਲ ਪੈਂਦਾ ਹੈ। ਜਦ ਉਹ ਪਿੰਡ ਪਹੁੰਚਦਾ ਹੈ ਤਾਂ ਉਸ ਨੂੰ ਪਿੰਡ ਦੇ ਬਾਹਰਵਾਰ ਕੁਝ ਸਿਆਣੇ ਬੰਦੇ ਬੈਠੇ ਦਿਖਾਈ ਦਿੰਦੇ ਹਨ। ਉਹ ਉਨ੍ਹਾਂ ਨੂੰ ਸਾਹਬ-ਸਲਾਮ ਕਰਕੇ ਉਨ੍ਹਾਂ ਤੋਂ ਇਹ ਜਾਣਨਾ ਚਾਹੁੰਦਾ ਹੈ ਕਿ ਕੀ ਉਸ ਪਾਸੇ ਵਾਲਾ ਕਬਰਸਤਾਨ, ਜਿਸ ਪਾਸਿਓਂ ਉਹ ਆਇਆ ਹੈ, ਕੇਵਲ ਬੱਚਿਆਂ ਲਈ ਹੈ। ਪਿੰਡ ਵਾਲੇ ਉਸਦੀ ਸ਼ੰਕਾ ਨੂੰ ਸਮਝਦੇ ਹੋਏ, ਉਸ ਨੂੰ ਸਮਝਾਉਂਦੇ ਹਨ ਕਿ ਪਿੰਡ ਦੇ ਸਾਰੇ ਵੱਡਿਆਂ-ਛੋਟਿਆਂ ਲਈ ਕੇਵਲ ਉਹ ਹੀ ਇਕੋ-ਇਕ ਕਬਰਸਤਾਨ ਹੈ ਤੇ ਉਹ ਕਬਰ ਉੱਪਰ ਵਿਅਕਤੀ ਦੀ ਕੇਵਲ ਅਸਲ ਉਮਰ ਹੀ ਲਿਖਦੇ ਹਨ, ਉਸ

ਦੁਆਰਾ ਭੋਗੇ ਗਏ ਸਾਲਾਂ ਵਾਲੀ ਉਮਰ ਨਹੀਂ। ਆਪਣੀ ਗੱਲ ਨੂੰ ਵਧੇਰੇ ਸਪਸ਼ਟ ਕਰਦੇ ਹੋਏ, ਉਨ੍ਹਾਂ ਰਾਹੀ ਨੂੰ ਦੱਸਿਆ ਕਿ ਪਿੰਡ ਦਾ ਕੋਈ ਵੀ ਬੱਚਾ ਜਦ ਥੋੜ੍ਹਾ ਜਿਹਾ ਸਿਆਣਾ ਹੋ ਜਾਂਦਾ ਹੈ ਅਰਥਾਤ ਉਸ ਨੂੰ ਚੰਗੇ-ਮਾੜੇ ਦੀ ਸਮਝ ਪੈਣ ਲਗਦੀ ਹੈ ਤਾਂ ਉਸਦੇ ਘਰ ਵਿਚ ਉਸਦਾ ਇਕ ਖਾਤਾ ਖੋਲ੍ਹ ਦਿੱਤਾ ਜਾਂਦਾ ਹੈ, ਜਿਸ ਵਿਚ ਉਸ ਦੁਆਰਾ ਹਰ ਸ਼ੁਭ ਕਾਰਜ ਵਿਚ ਲਗਾਇਆ ਗਿਆ ਸਮਾਂ ਦਰਜ ਕੀਤਾ ਜਾਂਦਾ ਹੈ। ਜਦ ਉਸ ਵਿਅਕਤੀ ਦੀ ਮੌਤ ਹੁੰਦੀ ਹੈ ਤਾਂ ਉਸ ਦੁਆਰਾ ਆਪਣੇ ਸਾਰੇ ਜੀਵਨ ਦੌਰਾਨ ਸ਼ੁਭ ਕਾਰਜਾਂ ਵਿਚ ਲਗਾਏ ਗਏ ਸਮੇਂ ਨੂੰ ਜੋੜ ਲਿਆ ਜਾਂਦਾ ਹੈ ਤੇ ਅਸੀਂ ਉਸ ਜੋੜ ਨੂੰ ਹੀ ਉਸਦੀ ਅਸਲ ਉਮਰ ਸਮਝਦੇ ਹਾਂ ਤੇ ਸਾਡੇ ਹਰ ਸਿਆਣੇ ਮਨੁੱਖ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਉਹ ਆਪਣਾ ਵੱਧ ਤੋਂ ਵੱਧ ਸਮਾਂ ਨੇਕ ਕਾਰਜਾਂ ਵਿਚ ਲਗਾ ਕੇ ਆਪਣੀ ਉਮਰ ਨੂੰ ਲੰਮੀ ਕਰੇ। ਅਸਲ ਵਿਚ, ਅਸੀਂ ਆਪਣੇ ਕੰਮਾਂ ਵਿਚ ਜਿਉਂਦੇ ਹਾਂ, ਸਾਲਾਂ ਵਿਚ ਨਹੀਂ। ਹੁਣ ਕੀ ਇਹ ਗੱਲ ਸਾਨੂੰ ਖ਼ੁਦ ਨੂੰ ਵੀ ਇਹ ਸੋਚਣ ਲਈ ਮਜਬੂਰ ਨਹੀਂ ਕਰਦੀ ਕਿ ਅਸੀਂ ਵੀ ਕਦੀ ਨਾ ਕਦੀ ਆਪਣੀ ਅਸਲ ਉਮਰ ਦਾ ਅੰਦਾਜ਼ਾ ਜਰੂਰ ਲਗਾਇਆ ਕਰੀਏ ? ਕੀ ਅਸੀਂ ਦਿਨ, ਮਹੀਨੇ ਅਤੇ ਸਾਲ ਹੀ ਪੂਰੇ ਕਰ ਰਹੇ ਹਾਂ ਜਾਂ ਕੁਝ ਭਲਾ ਅਤੇ ਸਾਰਥਿਕ ਵੀ ਕਰ ਰਹੇ ਹਾਂ ?

ਸਮਾਂ ਪ੍ਰਬੰਧ ਲਈ ਕੁਝ ਜਰੂਰੀ ਨੁਕਤੇ:

- ਆਪਣੇ ਕੰਮਾਂ ਦੀਆਂ ਤਰਜੀਹਾਂ ਨਿਰਧਾਰਿਤ ਕਰੋ। ਜੋ ਕੰਮ ਸਭ ਤੋਂ ਪਹਿਲਾਂ ਕੀਤੇ ਜਾਣ ਦੀ ਮੰਗ ਕਰਦਾ ਹੈ, ਉਸ ਨੂੰ ਸਭ ਤੋਂ ਪਹਿਲਾਂ ਕਰੋ ਅਤੇ ਜੋ ਹਾਲੇ ਜਰੂਰੀ ਨਹੀਂ, ਉਸ ਨੂੰ ਬਾਅਦ 'ਤੇ ਛੱਡ ਦੇਵੋ।
- ਕਿਸੇ ਵੀ ਕੰਮ ਨੂੰ ਅਕਾਰਣ ਹੀ ਲਮਕਾਓ, ਲਟਕਾਓ ਜਾਂ ਪਿੱਛੇ ਨਾ ਪਾਓ। ਜੋ ਕਰਨਾ ਹੈ, ਉਸ ਨੂੰ ਤੁਰੰਤ ਸ਼ੁਰੂ ਕਰੋ। ਟਾਲ-ਮਟੋਲ ਅਤੇ ਦਵੰਧ ਸਮੇਂ ਦੇ ਸਭ ਤੋਂ ਵੱਡੇ ਦੁਸ਼ਮਣ ਹੁੰਦੇ ਹਨ।
- ਲੋੜ ਅਨੁਸਾਰ ਕਲੰਡਰ, ਡਾਇਰੀ ਅਤੇ ਘੜੀ ਆਦਿ ਦੀ ਵਰਤੋਂ ਕਰਦੇ ਰਹੋ। ਜਦ ਵੀ ਕੋਈ ਕੰਮ ਯਾਦ ਆਵੇ, ਉਸ ਸਮੇਂ ਹੀ ਉਸ ਨੂੰ ਆਪਣੀ ਡਾਇਰੀ ਜਾਂ ਜੇਬ੍ਹ ਵਿਚ ਰੱਖੇ ਕਾਗ਼ਜ਼ ਦੇ ਟੁਕੜੇ 'ਤੇ ਨੋਟ ਕਰ ਲਵੋ। ਇਸ ਨਾਲ ਤੁਹਾਡੀ ਯਾਦ-ਸ਼ਕਤੀ 'ਤੇ ਬੇਲੋੜਾ ਬੋਝ ਨਹੀਂ ਪਵੇਗਾ ਅਤੇ ਤੁਸੀਂ ਭੁੱਲਣ ਦੀ ਚਿੰਤਾ ਅਤੇ ਉਸ ਤੋਂ ਪੈਦਾ ਹੋਣ ਵਾਲੀ ਪ੍ਰੇਸ਼ਾਨੀ ਤੋਂ ਬਚੇ ਰਹੋਗੇ।
- ਕਿਸੇ ਵੀ ਕੰਮ ਨੂੰ ਤਣਾਅ ਅਧੀਨ ਅਤੇ ਕਾਹਲੀ ਵਿਚ ਨਾ ਕਰੋ ਕਿਉਂਕਿ ਇਸ ਤਰ੍ਹਾਂ ਕੰਮ ਕਰਦਿਆਂ ਤੁਹਾਥੋਂ ਕੋਈ ਗ਼ਲਤੀ ਵੀ ਹੋ ਸਕਦੀ ਹੈ ਅਤੇ ਤੁਹਾਡੇ ਕੰਮ ਵਿਚ ਕੋਈ ਊਣਤਾਈ ਵੀ ਰਹਿ ਸਕਦੀ ਹੈ। ਸਿਆਣੇ ਕਹਿੰਦੇ ਹਨ: 'ਕਾਹਲੀ ਅੱਗੇ ਟੋਏ'।
- ਆਪਣੇ ਹਰ ਰੋਜ਼ ਦੇ ਕੰਮਾਂ ਲਈ ਸਮਾਂ ਸੂਚੀ ਨਿਰਧਾਰਿਤ ਕਰੋ ਅਤੇ ਜਿੱਥੋਂ ਤਕ ਹੋ ਸਕੇ, ਉਸ ਅਨੁਸਾਰ ਚੱਲਣ ਦੀ ਕੋਸ਼ਿਸ਼ ਕਰੋ। ਇਸਦੇ ਨਾਲ ਹੀ ਇਸ ਵਿਚ ਲੋੜ ਅਨੁਸਾਰ ਤਬਦੀਲੀ ਵੀ ਕਰਦੇ ਰਹੋ।
- ਪੰਜਾਬੀ ਵਿਚ ਇਕ ਕਥਨ ਹੈ: 'ਵੇਲੇ ਦਾ ਕੰਮ, ਕੁਵੇਲੇ ਦੀਆਂ ਟੱਕਰਾਂ'। ਇਸ ਦਾ

ਭਾਵ ਹੈ ਕਿ ਵੇਲੇ ਸਿਰ ਕੀਤਾ ਗਿਆ ਕੰਮ ਹਮੇਸ਼ਾ ਹੀ ਸਹੀ ਅਤੇ ਸੁਖਾਲਾ ਹੁੰਦਾ ਹੈ ਜਦਕਿ ਵਕਤ ਖੁੰਝਾ ਕੇ ਕੀਤਾ ਗਿਆ ਕੰਮ ਅਕਸਰ ਮਨਚਾਹੇ ਨਤੀਜੇ ਨਹੀਂ ਦੇ ਸਕਦਾ।

- ਕੰਮ ਦੀ ਹਮੇਸ਼ਾ ਚੰਗੀ ਸ਼ੁਰੂਆਤ ਕਰੋ ਕਿਉਂਕਿ ਚੰਗੀ ਸ਼ੁਰੂਆਤ ਅਰਥਾਤ ਸ਼ੁਭ-ਆਰੰਭ ਦਾ ਭਾਵ ਹੁੰਦਾ ਹੈ ਕਿ ਅੱਧਾ ਕੰਮ ਨਿੱਬੜ ਗਿਆ ਹੈ। ਪਰ ਨਾਲ ਹੀ ਇਸ ਗੱਲ ਦਾ ਵੀ ਧਿਆਨ ਰੱਖੋ ਕਿ ਜਿਸ ਤਰ੍ਹਾਂ ਕੰਮ ਨੂੰ ਸਹੀ ਸਮੇਂ 'ਤੇ ਆਰੰਭ ਕਰਨਾ ਜਰੂਰੀ ਹੁੰਦਾ ਹੈ, ਉਸੇ ਤਰ੍ਹਾਂ ਉਸ ਨੂੰ ਸਹੀ ਸਮੇਂ 'ਤੇ ਸਮਾਪਤ ਕਰਨਾ ਵੀ ਜਰੂਰੀ ਹੁੰਦਾ ਹੈ।
- ਆਪਣੇ ਸਮਾਂ-ਬਰਬਾਦਕਾਂ ਦੀ ਪਛਾਣ ਕਰੋ ਅਤੇ ਜਿੰਨਾ ਵੀ ਸੰਭਵ ਹੋ ਸਕੇ, ਉਨ੍ਹਾਂ ਤੋਂ ਬਚੋ। ਕਈ ਵਾਰ ਵਿਗਿਆਨ ਦੀਆਂ ਲਾਭਕਾਰੀ ਕਾਢਾਂ ਜਿਵੇਂ ਕਿ ਤੁਹਾਡਾ ਮੋਬਾਇਲ, ਕੰਪਿਊਟਰ ਜਾਂ ਟੈਲੀਵਿਯਨ ਆਦਿ ਵੀ ਤੁਹਾਡੇ ਲਈ ਸਮਾਂ-ਬਰਾਬਾਦਕ ਸਿੱਧ ਹੋ ਸਕਦੇ ਹਨ। ਇਸੇ ਤਰ੍ਹਾਂ ਕੁਝ ਮੂਰਖ਼ ਮਿੱਤਰ ਜਾਂ ਜਾਣ-ਪਛਾਣ ਵਾਲੇ ਵੀ ਤੁਹਾਡਾ ਸਮਾਂ ਚੁਰਾ ਸਕਦੇ ਹਨ। ਉਨ੍ਹਾਂ ਨੂੰ ਕੇਵਲ ਬਣਦਾ ਸਮਾਂ ਹੀ ਦੇਵੋ, ਲੋੜ ਤੋਂ ਵੱਧ ਨਹੀਂ।
- ਸਮੇਂ 'ਤੇ ਤੁਹਾਡੇ ਪਰਿਵਾਰ ਅਤੇ ਮਿੱਤਰਾਂ-ਦੋਸਤਾਂ ਦਾ ਵੀ ਉਨਾ ਹੀ ਅਧਿਕਾਰ ਹੈ, ਜਿੰਨਾ ਤੁਹਾਡੇ ਦੂਜੇ ਕੰਮ-ਕਾਰ ਦਾ। ਸੋ, ਇਸਦੀ ਇਸ ਤਰ੍ਹਾਂ ਵੰਡ ਕਰੋ ਕਿ ਤੁਸੀਂ ਆਪਣੇ ਕੰਮ ਵੀ ਸੁਹਿਰਦਤਾ ਨਾਲ ਕਰ ਸਕੋਂ, ਆਪਣੇ ਪਰਿਵਾਰ ਨਾਲ ਵੀ ਸਮਾਂ ਬਤੀਤ ਕਰ ਸਕੋਂ, ਆਪਣਾ ਮਨੋਰੰਜਨ ਵੀ ਕਰ ਸਕੋਂ, ਆਪਣੇ ਦੋਸਤਾਂ-ਮਿੱਤਰਾਂ ਨਾਲ ਵੀ ਮੇਲ-ਜੋਲ ਰੱਖ ਸਕੋਂ, ਆਪਣੀਆਂ ਸਮਾਜਿਕ ਜ਼ਿੰਮੇਵਾਰੀਆਂ ਵੀ ਪੂਰੀਆਂ ਕਰ ਸਕੋਂ ਅਤੇ ਆਪਣੀ ਸਿਹਤ ਦਾ ਧਿਆਨ ਵੀ ਰੱਖ ਸਕੋਂ।

ਉਪਰੋਕਤ ਸਭ ਕੁਝ ਕਰਨ ਲਈ ਆਪਣੇ ਮਨ ਵਿਚ ਪੱਕੀ ਠਾਣ ਲਵੋ ਕਿ ਤੁਸੀਂ ਆਪਣੇ ਹਰ ਪਲ ਦੀ ਸਹੀ ਵਰਤੋਂ ਕਰੋਗੇ, ਆਪਣਾ ਕੋਈ ਸਮਾਂ ਵਿਅਰਥ ਨਹੀਂ ਗਵਾਉਗੇ, ਸਮੇਂ ਦੀ ਪਾਬੰਦੀ ਨੂੰ ਆਪਣੀ ਜੀਵਨ-ਜਾਚ ਦਾ ਹੀ ਇਕ ਹਿੱਸਾ ਬਣਾਉਗੇ ਅਤੇ ਸਕਾਰਾਤਮਿਕ ਸੋਚ ਰਖਦੇ ਹੋਏ ਹਮੇਸ਼ਾ ਵਰਤਮਾਨ ਵਿਚ ਹੀ ਜੀਵੋਗੇ। ਇਸ ਨਾਲ ਤੁਸੀਂ ਹਮੇਸ਼ਾ ਤਣਾਅ-ਮੁਕਤ ਰਹੋਗੇ, ਹਰ ਖ਼ੇਤਰ ਵਿਚ ਸਫ਼ਲਤਾ ਪ੍ਰਾਪਤ ਕਰ ਸਕੋਗੇ, ਸਮਾਜ ਵਿਚ ਤੁਹਾਡਾ ਮਾਣ-ਸਤਿਕਾਰ ਵਧੇਗਾ ਅਤੇ ਤੁਸੀਂ ਖੁਸ਼ੀ-ਭਰਿਆ ਜੀਵਨ ਬਤੀਤ ਕਰੋਗੇ। ਯਾਦ ਰੱਖੋ:

ਕਦਰ ਸਮੇਂ ਦੀ ਜੋ ਹਨ ਕਰਦੇ, ਜੀਵਨ ਵਿਚ ਉਹ ਕਦੇ ਨਾ ਹਰਦੇ।<br>
ਜੋ ਹਨ ਇਸ ਨੂੰ ਵਿਅਰਥ ਗਵਾਉਂਦੇ, ਸਾਰੀ ਉਮਰ ਉਹ ਰਹਿਣ ਪਛਤਾਉਂਦੇ।<br>
ਸਮਾਂ ਹੀ ਧਨ ਹੈ, ਸਮਾਂ ਹੀ ਦੌਲਤ, ਸਮਾਂ ਹੀ ਸਾਡਾ ਜੀਵਨ ਸਾਰ;<br>
ਇਸਦੀ ਵਰਤੋਂ ਜੋ ਸਿੱਖ ਲੈਂਦੇ, ਹਰ ਮੰਜ਼ਿਲ ਉਹ ਕਰਦੇ ਪਾਰ।



23

## ਹੇ ਔਰਤ, ਤੂੰ ਕਿੰਨੀ ਮਹਾਨ ਹੈਂ!

ਮਰਦ ਅਤੇ ਔਰਤ ਜੀਵਨ-ਰੂਪੀ ਗੱਡੀ ਦੇ ਦੋ ਪਹੀਏ ਅਤੇ ਜੀਵਨ-ਰੂਪੀ ਪੰਛੀ ਦੇ ਦੋ ਖੰਭ ਹਨ। ਨਾ ਇਕ ਪਹੀਏ ਨਾਲ ਗੱਡੀ ਚੱਲ ਸਕਦੀ ਹੈ ਅਤੇ ਨਾ ਇਕ ਖੰਭ ਨਾਲ ਪੰਛੀ ਉੱਡ ਸਕਦਾ ਹੈ। ਮਨੁੱਖੀ ਜੀਵਨ ਵਿਚ ਦੋਨਾਂ ਦੀ ਸਮਾਨ ਭੂਮਿਕਾ ਅਤੇ ਸਮਾਨ ਅਹਿਮੀਅਤ ਹੈ। ਇਕ ਤੋਂ ਬਿਨਾਂ ਦੂਜਾ ਅਧੂਰਾ ਹੈ ਅਤੇ ਦੂਜੇ ਤੋਂ ਬਿਨਾਂ ਪਹਿਲਾ ਸੱਖਣਾ ਹੈ। ਦੋਨੋਂ ਇਕ-ਦੂਜੇ ਦੇ ਪੂਰਕ ਹਨ ਅਤੇ ਦੋਹਾਂ ਨੂੰ ਇਕ-ਦੂਜੇ ਦੀ ਇਕੋ ਜਿੰਨੀ ਲੋੜ ਹੈ। ਸੱਚ ਤਾਂ ਇਹ ਹੈ ਕਿ ਕੇਵਲ ਮਰਦ ਜਾਤੀ ਹੀ ਨਹੀਂ, ਸਗੋਂ ਸਮੁੱਚਾ ਜੀਵ-ਜੰਤੂ ਸੰਸਾਰ ਹੀ ਨਰ ਅਤੇ ਮਾਦਾ ਦੇ ਮਿਲਾਪ ਤੋਂ ਪੈਦਾ ਹੁੰਦਾ ਹੈ ਅਤੇ ਉਤਪਤੀ ਪ੍ਰਕਿਰਿਆ ਵਿਚ ਮਾਦਾ ਦੀ ਭੂਮਿਕਾ ਨਰ ਤੋਂ ਕਿਤੇ ਵੱਧ ਜ਼ਿੰਮੇਵਾਰੀ ਵਾਲੀ, ਜ਼ੋਖ਼ਮ-ਭਰਪੂਰ, ਕਠਿਨ ਅਤੇ ਅਹਿਮ ਹੁੰਦੀ ਹੈ। ਜੀਵਨ ਨੂੰ ਖ਼ੂਬਸੂਰਤ ਬਣਾਉਣ, ਇਸ ਨੂੰ ਖ਼ੁਸ਼ੀਆਂ ਅਤੇ ਖੇੜਿਆਂ ਨਾਲ ਭਰਨ, ਪਰਿਵਾਰ ਦੀ ਪ੍ਰਥਾ ਨੂੰ ਚਲਦਾ ਰੱਖਣ ਅਤੇ ਜੀਵਨ ਨੂੰ ਸਥਿਰਤਾ ਪ੍ਰਦਾਨ ਕਰਨ ਵਿਚ ਜੋ ਯੋਗਦਾਨ ਔਰਤ ਦਾ ਹੁੰਦਾ ਹੈ, ਉਹ ਮਰਦ ਦਾ ਨਹੀਂ ਹੋ ਸਕਦਾ। ਨਿਰਸੰਦੇਹ, ਕਿਸੇ ਪਰਿਵਾਰ ਦੀ ਉੱਚਤਾ, ਸਮਾਜ ਦੀ ਪਾਇਦਾਰੀ ਅਤੇ ਦੇਸ਼ ਦੀ ਮਹਾਨਤਾ ਬਹੁਤ ਹੱਦ ਤਕ ਉਸਦੀ ਇਸਤਰੀ ਦੀ ਸਮਾਜ ਵਿਚ ਸਥਿਤੀ ਅਤੇ ਸਥਾਨ 'ਤੇ ਹੀ ਨਿਰਭਰ ਕਰਦੇ ਹਨ।

ਸਾਨੂੰ ਇਹ ਗੱਲ ਬਗ਼ੈਰ ਕਿਸੇ ਝਿਜਕ ਜਾਂ ਸੰਕੋਚ ਦੇ ਸਵੀਕਾਰ ਕਰ ਲੈਣੀ ਚਾਹੀਦੀ ਹੈ ਕਿ ਸਹਿਣਸ਼ੀਲਤਾ, ਸੇਵਾ ਅਤੇ ਤਿਆਗ ਦਾ ਜੋ ਮਾਦਾ ਔਰਤ ਵਿਚ ਹੁੰਦਾ ਹੈ, ਉਹ ਮਰਦ ਵਿਚ ਨਹੀਂ ਹੋ ਸਕਦਾ। ਔਰਤ ਭਾਵੇਂ ਮਾਂ ਦੇ ਰੂਪ ਵਿਚ ਹੋਵੇ, ਭੈਣ ਦੇ ਰੂਪ ਵਿਚ ਹੋਵੇ, ਪਤਨੀ ਦੇ ਰੂਪ ਵਿਚ ਹੋਵੇ, ਬੇਟੀ ਦੇ ਰੂਪ ਵਿਚ ਹੋਵੇ ਜਾਂ ਮਹਿਬੂਬਾ ਦੇ ਰੂਪ ਵਿਚ ਹੋਵੇ, ਉਸ ਕੋਲ ਮੋਹ, ਮਮਤਾ ਅਤੇ ਪਿਆਰ ਦਾ ਇਕ ਅਮੁੱਕ ਸੋਮਾਂ ਹੁੰਦਾ ਹੈ। ਘਰ-ਪਰਿਵਾਰ ਦੀ ਤਾਂ ਔਰਤ ਬਗ਼ੈਰ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਜਿਸ ਘਰ ਵਿਚ ਕੋਈ ਔਰਤ ਨਾ ਹੋਵੇ, ਉਹ ਘਰ ਨਹੀਂ ਹੁੰਦਾ, ਭੂਤਵਾੜਾ ਹੁੰਦਾ ਹੈ, ਨਿਰਾ ਭੂਤਵਾੜਾ! ਮਾਂ ਨੂੰ ਠੰਢੀ ਛਾਂ ਅਤੇ ਰੱਬ ਦਾ ਦੂਜਾ ਨਾਂਅ ਕਿਹਾ ਜਾਂਦਾ ਹੈ। ਭੈਣ ਪਿਆਰ ਦੀ ਉਹ ਅਜਿਹੀ ਮੂਰਤ ਹੁੰਦੀ ਹੈ ਜਿਸ ਨੂੰ ਦੇਖਦਿਆਂ ਹੀ ਰੂਹ ਉੱਚਤਾ ਅਤੇ ਸੁੱਚਤਾ ਦੀ ਬੁਲੰਦੀ 'ਤੇ ਪਹੁੰਚ ਜਾਂਦੀ ਹੈ। ਧੀ ਧਰਮ ਵੀ ਹੈ ਤੇ ਸ਼ਰਮ ਵੀ ਹੈ; ਬਾਬਲ ਦੇ ਵਿਹੜੇ ਦੀ ਰੌਣਕ ਵੀ ਹੈ ਅਤੇ ਸਹੁਰੇ-ਘਰ ਦਾ ਭਾਗ ਵੀ ਹੈ। ਪਤਨੀ ਜੀਵਨ ਦੀ ਉਹ ਸਾਥਣ ਹੈ, ਜੋ ਹਰ ਦੁੱਖ-ਸੁੱਖ ਵਿਚ ਆਪਣੇ ਪਤੀ ਦੇ ਮੋਢੇ ਨਾਲ

ਮੋਢਾ ਜੋੜ ਕੇ ਖੜ੍ਹਦੀ ਹੈ ਤੇ ਉਸ ਲਈ ਹਰ ਕੁਰਬਾਨੀ ਕਰਦੀ ਹੈ ਅਤੇ ਪਰਿਵਾਰ ਨੂੰ ਅੱਗੇ ਤੋਰਦੀ ਹੈ। ਤੇ ਮਹਿਬੂਬਾ ਔਰਤ ਦਾ ਉਹ ਰੂਪ ਹੁੰਦੀ ਹੈ, ਜਿਸ ਬਾਰੇ ਸੋਚਦਿਆਂ ਹੀ ਰੂਹ ਨਸ਼ਿਆ ਜਾਵੇ ਅਤੇ ਮਨ ਕਿਸੇ ਹੋਰ ਹੀ ਅੰਬਰ ਵਿਚ ਉਡਾਰੀਆਂ ਲਾਉਣ ਲੱਗ ਪਵੇ। ਦੁਨੀਆਂ ਵਿਚ ਵੰਨ-ਸੁਵੰਨਤਾ, ਕੋਮਲਤਾ ਅਤੇ ਸੁੰਦਰਤਾ ਤਾਂ ਹੈ ਹੀ ਔਰਤ ਕਾਰਨ! ਪ੍ਰਸਿੱਧ ਫ੍ਰਾਂਸੀਸੀ ਫ਼ੈਸ਼ਨ ਡਿਜ਼ਾਇਨਰ ਕ੍ਰਿਸ਼ਚਿਅਨ ਡਾਇਓਰ ਦੇ ਸ਼ਬਦਾਂ ਵਿਚ: 'ਔਰਤਾਂ ਤੋਂ ਬਾਅਦ, ਫੁੱਲ ਰੱਬ ਦੁਆਰਾ ਸੰਸਾਰ ਨੂੰ ਦਿੱਤੀ ਗਈ ਦੂਜੀ ਸਭ ਤੋਂ ਸੁਹਣੀ ਚੀਜ਼ ਹਨ'।

ਔਰਤ ਦੀ ਨਿਰਸਵਾਰਥ ਸੇਵਾ, ਸਹਿਣਸ਼ੀਲਤਾ ਅਤੇ ਤਿਆਗ-ਭਾਵਨਾ ਦੇਖਣੀ ਹੋਵੇ ਤਾਂ ਉਸ ਨੂੰ ਆਪਣੇ ਪਰਿਵਾਰ ਦੀ ਸੇਵਾ-ਸੰਭਾਲ ਕਰਦਿਆਂ ਦੇਖਿਆ ਜਾ ਸਕਦਾ ਹੈ। ਅੱਤ ਦੀ ਗਰਮੀਂ ਵਿਚ ਜਦ ਬਾਕੀ ਪਰਿਵਾਰ ਕਿਸੇ ਏਅਰ-ਕੰਡੀਸ਼ਨਰ, ਕੂਲਰ ਜਾਂ ਪੱਖੇ ਹੇਠ ਬੈਠਾ ਹੁੰਦਾ ਹੈ ਤਾਂ ਘਰ ਦੀ ਸੁਆਣੀ ਰਸੋਈ ਵਿਚ ਚੁੱਲ੍ਹੇ ਜਾਂ ਅੰਗੀਠੀ ਕੋਲ ਬੈਠੀ ਜਾਂ ਖੜ੍ਹੀ ਪਰਿਵਾਰ ਲਈ ਭੋਜਨ ਤਿਆਰ ਕਰ ਰਹੀ ਹੁੰਦੀ ਹੈ ਤੇ ਫਿਰ ਉਨ੍ਹਾਂ ਨੂੰ ਖਾਣਾ ਪਰੋਸ ਵੀ ਉਸੇ ਸਥਾਨ 'ਤੇ ਦਿੰਦੀ ਹੈ, ਜਿੱਥੇ ਉਹ ਬੈਠ ਰਹੇ ਹੁੰਦੇ ਹਨ, ਮਤਾ ਉਨ੍ਹਾਂ ਨੂੰ ਜ਼ਰਾ ਜਿੰਨੀ ਵੀ ਗਰਮੀਂ ਲੱਗ ਜਾਵੇ। ਸਰਦੀਆਂ ਦੇ ਕਕਰੀਲੇ ਦਿਨਾਂ ਵਿਚ ਜਦ ਪਰਿਵਾਰ ਦੇ ਬਾਕੀ ਮੈਂਬਰ ਹਾਲੇ ਰਜਾਈਆਂ ਅਤੇ ਕੰਬਲਾਂ ਵਿਚ ਹੀ ਲਿਪਟੇ ਪਏ ਹੁੰਦੇ ਹਨ, ਉਹ ਰਸੋਈ ਵਿਚ ਉਨ੍ਹਾਂ ਲਈ ਖਾਣ-ਪੀਣ ਦਾ ਸਮਾਨ ਤਿਅਰ ਕਰ ਰਹੀ ਹੁੰਦੀ ਹੈ। ਕਮਾਲ ਦੀ ਗੱਲ ਇਹ ਹੈ ਕਿ ਸਭ ਕੁਝ ਖ਼ੁਦ ਬਣਾ ਕੇ ਵੀ ਜਿੰਨੀ ਤਸੱਲੀ ਉਹ ਆਪਣੇ ਪਤੀ, ਬੱਚਿਆਂ ਜਾ ਭੈਣ-ਭਰਾਵਾਂ ਨੂੰ ਖਵਾ ਕੇ ਮਹਿਸੂਸ ਕਰਦੀ ਹੈ, ਉਨੀ ਖ਼ੁਦ ਖਾ ਕੇ ਨਹੀਂ ਕਰਦੀ।

ਘਰ ਵਿਚ ਝਾੜੂ-ਪੋਚਾ ਲਾਉਣਾ, ਕੱਪੜਾ-ਲੀੜਾ ਧੋਣਾ ਅਤੇ ਹਰ ਚੀਜ਼ ਦੀ ਸਾਂਭ-ਸੰਭਾਲ ਵੀ ਔਰਤ ਦੀ ਹੀ ਜਿੰਮੇਵਾਰੀ ਹੁੰਦੀ ਹੈ। ਛੋਟੇ ਬੱਚਿਆਂ ਦੀ ਤਾਂ ਖਾਧ-ਖ਼ੁਰਾਕ ਤੋਂ ਲੈ ਕੇ ਸਾਫ਼-ਸਫ਼ਾਈ ਅਤੇ ਪੂਰਨ ਪਾਲਣ-ਪੋਸ਼ਣ ਦੀ ਜਿੰਮੇਵਾਰੀ ਹੀ ਔਰਤ ਦੀ ਹੁੰਦੀ ਹੈ। ਜੇਕਰ ਘਰ ਵਿਚ ਕੋਈ ਮਹਿਮਾਨ ਆ ਜਾਵੇ ਤਾਂ ਉਸ ਦੇ ਖਾਣ-ਪੀਣ ਲਈ ਕੁਝ ਵੱਖਰਾ ਤਿਆਰ ਕਰਦੀ ਹੈ। ਜੇ ਪਰਿਵਾਰ ਦਾ ਕੋਈ ਮੈਂਬਰ ਬਿਮਾਰ ਹੋ ਜਾਵੇ ਤਾਂ ਉਹ ਉਸ ਲਈ ਕੇਵਲ ਉਸ ਦੀ ਲੋੜ ਮੁਤਾਬਿਕ ਖਾਣ-ਪੀਣ ਦਾ ਸਮਾਨ ਹੀ ਨਹੀਂ ਬਣਾਉਂਦੀ ਸਗੋਂ ਉਸ ਦੀ ਹੋਰ ਵੀ ਹਰ ਤਰ੍ਹਾਂ ਨਾਲ ਸੇਵਾ-ਸੰਭਾਲ ਕਰਦੀ ਹੈ। ਕੰਮ-ਕਾਜੀ ਔਰਤ ਨਾਲੇ ਬਾਹਰ ਡਿਊਟੀ ਕਰਕੇ ਆਉਂਦੀ ਹੈ, ਨਾਲੇ ਘਰ ਦੀ ਸਾਰੀ ਜਿੰਮੇਵਾਰੀ ਨਿਭਾਉਂਦੀ ਹੈ। ਪਰ ਫਿਰ ਵੀ ਉਹ ਨਾ ਕਦੀ ਕੋਈ ਗਿਲਾ-ਸ਼ਿਕਵਾ ਕਰਦੀ ਹੈ, ਨਾ ਕਦੀ ਕੋਈ ਅਹਿਸਾਨ ਜਿਤਾਉਂਦੀ ਹੈ ਅਤੇ ਨਾ ਹੀ ਬਦਲੇ ਵਿਚ ਕੁਝ ਚਾਹੁੰਦੀ ਹੈ।

ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਜੇਕਰ ਸਮਾਜ ਮਰਦ-ਪ੍ਰਧਾਨ ਹੋਣ ਦੀ ਬਜਾਇ ਔਰਤ-ਪ੍ਰਧਾਨ ਹੁੰਦਾ ਤਾਂ ਨਾ ਤਾਂ ਸਮਾਜ ਵਿਚ ਅੱਜ ਵਰਗੇ ਤਬਾਹੀਕੁਨ ਹਥਿਆਰ ਹੋਣੇ ਸਨ, ਨਾ ਅਜਿਹੀਆਂ ਭਿਆਨਕ ਲੜਾਈਆਂ ਹੋਣੀਆਂ

ਸਨ ਅਤੇ ਨਾ ਹੀ ਮਨੁੱਖ ਨੂੰ ਮਨੁੱਖੀ ਜ਼ੁਲਮ ਦਾ ਸ਼ਿਕਾਰ ਹੋਣਾ ਪੈਣਾ ਸੀ। ਮਨੁੱਖੀ ਜੀਵਨ ਸਹਿਜ ਅਤੇ ਮਨੁੱਖ ਸਹਿਣਸ਼ੀਲ ਹੁੰਦੇ ਅਤੇ ਹਰ ਪਾਸੇ ਸ਼ਾਂਤੀ ਦਾ ਵਾਤਾਵਰਣ ਹੁੰਦਾ। ਔਰਤ ਦੇ ਕਿਰਦਾਰ ਦੀ ਮਹਾਨਤਾ ਦਾ ਵਰਣਨ ਕਰਦਿਆਂ ਆਧੁਨਿਕ ਪੰਜਾਬੀ ਨਾਵਲ ਦੇ ਪਿਤਾਮਾ ਨਾਨਕ ਸਿੰਘ ਆਪਣੇ ਨਾਵਲ 'ਅਧ-ਖਿੜਿਆ ਫੁੱਲ' ਵਿਚ ਲਿਖਦੇ ਹਨ: 'ਓ ਇਸਤਰੀ! ਤੂੰ ਏਡੀ ਉੱਚਤਾ, ਏਡੀ ਵਿਸ਼ਾਲਤਾ ਕਿੱਥੋਂ ਪ੍ਰਾਪਤ ਕਰ ਲਈ? ਸਹਿਣਸ਼ੀਲਤਾ ਦੇ ਸੋਮੇ ਤੇਰੇ ਅੰਦਰ, ਮਮਤਾ ਦੀਆ ਕਾਂਗਾਂ ਤੇਰੇ ਵਿਚ, ਤਿਆਗ ਦੇ ਅਟੁੱਟ ਪਹਾੜ ਤੇਰੇ ਵਿਚ, ਪਿਆਰ ਦੇ ਅਥਾਹ ਸਮੁੰਦਰ ਤੇਰੇ ਵਿਚ। ਇਹ ਸਭ ਕੁਝ, ਹੇ ਇਸਤਰੀ! ਤੂੰ ਕਿੱਥੋਂ ਪ੍ਰਾਪਤ ਕਰ ਲਿਆ?' ਪਰ ਅਫ਼ਸੋਸ ਦੀ ਗੱਲ ਹੈ ਕਿ ਇਸ ਸਭ ਕੁਝ ਦੇ ਬਾਵਜੂਦ ਔਰਤ ਨਾਲ ਕਦੀ ਵੀ ਇਨਸਾਫ਼ ਨਹੀਂ ਹੋਇਆ।

ਔਰਤ ਨਾਲ ਬੇਇਨਸਾਫ਼ੀ ਦਾ ਸਭ ਤੋਂ ਵੱਡਾ ਕਾਰਣ ਇਹ ਹੈ ਕਿ ਮਨੁੱਖੀ ਸਮਾਜ ਮੁੱਢ ਕਦੀਮ ਤੋਂ ਹੀ ਮਰਦ-ਪ੍ਰਧਾਨ ਰਿਹਾ ਹੈ ਅਤੇ ਕੇਵਲ ਭਾਰਤ ਵਿਚ ਹੀ ਨਹੀਂ, ਸਗੋਂ ਹਰ ਦੇਸ਼ ਅਤੇ ਹਰ ਸਮਾਜ ਵਿਚ ਸਰਦਾਰੀ ਬੁਨਿਆਦੀ ਤੌਰ 'ਤੇ ਮਰਦ ਦੀ ਹੀ ਰਹੀ ਹੈ। ਅਸੀਂ ਵਿਸ਼ਵ ਦੇ ਕਿਸੇ ਵੀ ਦੇਸ਼, ਕਿਸੇ ਵੀ ਧਰਮ, ਕਿਸੇ ਵੀ ਕੌਮ ਅਤੇ ਕਿਸੇ ਵੀ ਜਾਤੀ ਦੇ ਇਤਿਹਾਸ, ਮਿਥਿਹਾਸ, ਧਰਮ ਜਾਂ ਸਾਹਿਤ ਨੂੰ ਘੋਖ਼ ਲਈਏ, ਸਾਨੂੰ ਔਰਤ ਦੇ ਮੁਕਾਬਲੇ ਵਿਚ ਮਰਦ ਨੂੰ ਪਹਿਲ ਦਿੱਤੀ ਜਾਂਦੀ ਪ੍ਰਤੱਖ ਨਜ਼ਰ ਆਏਗੀ। ਉਦਾਹਰਨ ਵਜੋਂ, ਇੰਗਲੈਂਡ ਵਰਗੇ ਅਗਾਂਹ-ਵਧੂ ਮੁਲਕ ਵਿਚ ਵੀ ਇਸਤਰੀਆਂ ਨੂੰ ਜਾਇਦਾਦ ਰੱਖਣ ਦਾ ਹੱਕ 1882 ਵਿਚ ਅਤੇ ਵੋਟ ਦੇਣ ਦਾ ਹੱਕ 1918 ਵਿਚ ਮਿਲਿਆ। ਜ਼ਿਕਰਯੋਗ ਹੈ ਕਿ ਔਰਤ ਨੂੰ ਸਭ ਤੋਂ ਪਹਿਲਾਂ ਵੋਟ ਦਾ ਹੱਕ ਦੇਣ ਵਾਲਾ ਮੁਲਕ ਨਿਊਜ਼ੀਲੈਂਡ ਹੈ, ਜਿਸਨੇ 1893 ਵਿਚ ਔਰਤ ਨੂੰ ਇਹ ਹੱਕ ਪ੍ਰਦਾਨ ਕੀਤਾ।

ਇਸਲਾਮ ਵਿਚ ਇਸਤਰੀ ਨੂੰ ਮਰਦ ਤੋਂ ਘਟੀਆ ਸਮਝਿਆ ਗਿਆ ਹੈ। ਇਹ ਔਰਤ ਦੀ ਸੁਤੰਤਰਤਾ 'ਤੇ ਬਹੁਤ ਸਾਰੀਆਂ ਪਾਬੰਦੀਆਂ ਦੀ ਹਾਮੀ ਭਰਦਾ ਹੈ ਅਤੇ ਉਸ ਨੂੰ ਨਿਗੂਣੇ ਅਧਿਕਾਰ ਦਿੰਦਾ ਹੈ। ਅਦਾਲਤ ਵਿਚ ਦੋ ਔਰਤਾਂ ਦੀ ਗਵਾਹੀ ਨੂੰ ਇਕ ਮਰਦ ਦੀ ਗਵਾਹੀ ਦੇ ਬਰਾਬਰ ਸਮਝਿਆ ਜਾਂਦਾ ਹੈ। ਔਰਤ ਲਈ ਮਰਦ ਨੂੰ ਤਲਾਕ ਦੇਣਾ ਲਗਭਗ ਨਾਮੁਮਕਿਨ ਹੈ, ਜਦਕਿ ਮਰਦ ਆਪਣੀ ਪਤਨੀ ਨੂੰ ਸਹਿਜੇ ਹੀ ਤਲਾਕ ਦੇ ਸਕਦਾ ਹੈ। ਵੀਹਵੀਂ ਸਦੀ ਦੇ ਸ਼ੁਰੂ ਵਿਚ ਇਰਾਨ ਵਿਚ ਲੜਕੀ ਦਾ ਜਨਮ ਕੇਵਲ ਉਸ ਦੇ ਕੁਨਬੇ ਲਈ ਹੀ ਨਹੀਂ ਸਗੋਂ ਉਸ ਨੂੰ ਪੈਦਾ ਕਰਨ ਵਾਲੀ ਦਾਈ ਲਈ ਵੀ ਨਿਰਾਸ਼ਾ ਦਾ ਕਾਰਣ ਹੁੰਦਾ ਸੀ ਕਿਉਂਕਿ ਉਸ ਨੂੰ ਲੜਕੇ ਦੇ ਜਨਮ ਸਮੇਂ ਮਿਲਣ ਵਾਲਾ ਸਿੱਕਾ ਨਹੀਂ ਦਿੱਤਾ ਜਾਦਾ ਸੀ। ਬਚਪਨ ਤੋਂ ਹੀ ਉਸ ਨੂੰ ਚੁੱਪਚਾਪ ਰਹਿਣ ਦੀ, ਨੀਵੀਂ ਪਾ ਕੇ ਚੱਲਣ ਦੀ ਤੇ ਗੰਭੀਰ ਰਹਿਣ ਦੀ ਸਿੱਖਿਆ ਦਿੱਤੀ ਜਾਂਦੀ ਸੀ ਤੇ ਉਸ ਨੂੰ ਆਮ ਤੌਰ 'ਤੇ ਘਰ ਦੀ ਚਾਰ-ਦੀਵਾਰੀ ਅੰਦਰ ਹੀ ਬੰਦ ਰਹਿਣ ਲਈ ਮਜ਼ਬੂਰ ਕੀਤਾ ਜਾਂਦਾ ਸੀ। ਉਸਦੀ ਸ਼ਾਦੀ ਉਸਦੇ ਮਾਪੇ ਤੈਅ ਕਰਦੇ ਸਨ ਅਤੇ ਉਸਦੀ ਮਰਜ਼ੀ ਦੀ ਕੋਈ ਪਰਵਾਹ ਨਹੀਂ ਕੀਤੀ ਜਾਂਦੀ ਸੀ। ਉਸ ਨੂੰ ਬੁਰਕਾ ਪਹਿਨਣਾ ਪੈਂਦਾ ਸੀ ਅਤੇ ਬਹੁ-ਪਤਨੀ ਵਿਆਹ ਆਮ ਪ੍ਰਚਲਿਤ ਸੀ।

ਹਿੰਦੂ ਧਰਮ ਦੇ ਪਿਛੋਕੜ ਤੇ ਝਾਤ ਮਾਰਿਆਂ ਪਤਾ ਚਲਦਾ ਹੈ ਕਿ ਪੁਰਾਣੇ ਸਮੇਂ ਵਿਚ ਔਰਤ ਦੀ ਪੂਰੀ ਕਦਰ ਕੀਤੀ ਜਾਂਦੀ ਸੀ ਅਤੇ ਉਸ ਨੂੰ ਕਾਫ਼ੀ ਅਧਿਕਾਰ ਪ੍ਰਾਪਤ ਸਨ। ਕੋਈ ਵੀ ਧਾਰਮਿਕ ਰਸਮ ਔਰਤ ਦੀ ਸ਼ਮੂਲੀਅਤ ਤੋਂ ਬਿਨਾਂ ਸੰਪੂਰਨ ਨਹੀਂ ਸਮਝੀ ਜਾਂਦੀ ਸੀ। ਰਾਜਿਆਂ-ਰਾਣੀਆਂ ਦੀਆਂ ਉਦਾਹਰਣਾਂ ਤੋਂ ਸੰਕੇਤ ਮਿਲਦਾ ਹੈ ਕਿ ਵੱਡੇ ਘਰਾਂ ਦੀਆਂ ਲੜਕੀਆਂ ਨੂੰ ਆਪਣੇ ਜੀਵਨ-ਸਾਥੀ ਚੁਣਨ ਦਾ ਅਧਿਕਾਰ ਵੀ ਪ੍ਰਾਪਤ ਸੀ। ਪ੍ਰੰਤੂ ਮਨੂੰ ਮਹਾਰਾਜ ਦੀ ਨਿਯਮਾਵਲੀ ਲਾਗੂ ਹੋਣ ਨਾਲ ਔਰਤ ਦਾ ਰੁਤਬਾ ਬਹੁਤ ਨੀਵਾਂ ਹੋਣ ਲੱਗਾ। ਮਨੂੰ ਅਨੁਸਾਰ ਇਸਤਰੀ ਸਭ ਦੁੱਖਾਂ ਦਾ ਮੂਲ ਕਾਰਣ ਅਤੇ ਮੁਕਤੀ ਪ੍ਰਾਪਤੀ ਦੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਇਸਤਰੀ ਕਦੀ ਵੀ ਸੁਤੰਤਰਤਾ ਦੇ ਕਾਬਿਲ ਨਹੀਂ ਹੁੰਦੀ। ਬਚਪਨ ਵਿਚ ਉਸਦਾ ਪਿਤਾ ਉਸਦੀ ਰਖਵਾਲੀ ਕਰਦਾ ਹੈ, ਵਿਆਹ ਤੋਂ ਬਾਅਦ ਉਸਦਾ ਪਤੀ ਉਸਦਾ ਰੱਖਿਅਕ ਬਣਦਾ ਹੈ ਅਤੇ ਬੁਢਾਪੇ ਵਿਚ ਉਸਦੇ ਪੁੱਤਰ ਉਸਦੀ ਰੱਖਿਆ ਕਰਦੇ ਹਨ। ਇਸਤਰੀ ਲਈ ਉਸਦਾ ਪਤੀ ਰੱਬ ਸਮਾਨ ਹੁੰਦਾ ਹੈ ਅਤੇ ਉਸਦਾ ਇਹ ਫ਼ਰਜ਼ ਹੈ ਕਿ ਉਹ ਪਤੀ ਦਾ ਹਰ ਹੁਕਮ ਮੰਨੇ ਅਤੇ ਉਸਦੀ ਰੱਬ ਵਾਂਗ ਪੂਜਾ ਕਰੇ। ਬੁੱਧ ਧਰਮ ਅਤੇ ਜੈਨ ਧਰਮ ਵਿਚ ਵੀ ਇਸਤਰੀ ਨੂੰ ਮਰਦ ਦੇ ਬਰਾਬਰ ਨਹੀਂ ਮੰਨਿਆਂ ਗਿਆ।

ਇੱਥੇ ਇਹ ਜ਼ਿਕਰ ਕਰਨਾ ਵੀ ਕੁਥਾਉਂ ਨਹੀਂ ਹੋਵੇਗਾ ਕਿ ਇਸ ਸਮੇਂ ਔਰਤ ਨੂੰ ਇਕ ਵਿਅਕਤੀ ਜਾਂ ਇਨਸਾਨ ਘੱਟ ਅਤੇ ਇਕ ਵਸਤੂ ਜਾਂ ਜਾਇਦਾਦ ਵਧੇਰੇ ਮੰਨਿਆਂ ਜਾਂਦਾ ਸੀ। ਸਮਾਜ ਦੇ ਸਮੁੱਚੇ ਤਾਣੇ-ਬਾਣੇ 'ਤੇ ਮਰਦ ਦਾ ਗ਼ਲਬਾ ਹੋਣ ਕਾਰਣ ਹਰ ਮਸਲੇ ਵਿਚ ਮਰਦ ਦੀ ਹੀ ਚਲਦੀ ਸੀ ਅਤੇ ਔਰਤ ਨੂੰ ਉਸਦੀ ਗ਼ਲਤ ਗੱਲ ਨੂੰ ਵੀ ਠੀਕ ਮੰਨ ਕੇ ਸਵੀਕਾਰ ਕਰਨਾ ਪੈਂਦਾ ਸੀ। ਮਰਦ ਨੇ ਉਸ ਨੂੰ ਕਦੀ ਪੈਰ ਦੀ ਜੁੱਤੀ ਗ਼ਰਦਾਨਿਆਂ, ਕਦੀ ਬਘਿਆੜੀ ਕਹਿ ਕੇ ਭੰਡਿਆ, ਕਦੀ ਭੋਗ-ਵਿਲਾਸ ਦੀ ਵਸਤੂ ਐਲਾਨ ਕੇ ਉਸਦਾ ਸ਼ੋਸ਼ਣ ਕੀਤਾ, ਕਦੀ ਗ਼ੁਲਾਮ ਸਿੱਧ ਕਰਕੇ ਉਸ ਤੋਂ ਹਰ ਜਾਇਜ਼-ਨਜਾਇਜ਼ ਕੰਮ ਕਰਵਾਇਆ ਅਤੇ ਕਦੀ ਵਾਧੂ ਬੋਝ ਸਮਝ ਕੇ ਉਸ ਤੋਂ ਮਨਚਾਹੇ ਢੰਗ ਨਾਲ ਛੁਟਕਾਰਾ ਪਾਇਆ। ਇਸੇ ਮਾਨਸਿਕਤਾ ਵੱਸ, ਉਸ ਨੂੰ ਭੋਜਨ, ਭਜਨ ਅਤੇ ਖ਼ਜ਼ਾਨੇ ਵਾਂਗ ਪਰਦੇ ਦੀ ਅਧਿਕਾਰਨ ਦੱਸਿਆ; ਪੋਥੀ ਅਤੇ ਕਾਨੀ ਵਾਂਗ ਪਰ ਘਰ ਤੋਂ ਸਹੀ-ਸਲਾਮਤ ਨਾ ਮੁੜਨ ਦੀ ਗੱਲ ਕਹੀ; ਫ਼ਕੀਰ, ਤਲਵਾਰ ਅਤੇ ਘੋੜੇ ਨਾਲ ਤੁਲਨਾ ਕਰਕੇ ਉਸ ਨੂੰ ਮਿੱਤਰ-ਭਾਵਨਾ ਤੋਂ ਕੋਰੀ ਸਿੱਧ ਕੀਤਾ; ਖੁਰੀਂ ਮੱਤ ਕਹਿ ਕੇ ਉਸ ਨਾਲ ਦੋਸਤੀ ਨੂੰ 'ਭੱਠ' ਐਲਾਨਿਆਂ; ਗੰਵਾਰ, ਸ਼ੂਦਰ ਅਤੇ ਪਸ਼ੂ ਦੀ ਸ਼੍ਰੇਣੀ ਵਿਚ ਰੱਖ ਕੇ ਉਸ ਦੀ ਕੁੱਟ-ਮਾਰ ਨੂੰ ਵੀ ਮਾਨਤਾ ਦੇ ਦਿੱਤੀ ਗਈ।

ਮੁਸਲਮਾਨਾਂ ਦੇ ਹਮਲਿਆਂ ਨੇ ਇਸਤਰੀ ਦੇ ਰੁਤਬੇ ਨੂੰ ਹੋਰ ਵੀ ਨੀਵਾਂ ਕਰ ਦਿੱਤਾ। ਮੁਸਲਮਾਨ ਹੁਕਮਰਾਨ ਹਿੰਦੂ ਇਸਤਰੀਆਂ ਨੂੰ ਜ਼ਬਰਦਸਤੀ ਖੋਹਣ ਲੱਗ ਪਏ ਜਿਸ ਕਾਰਣ ਉਨ੍ਹਾਂ ਨੂੰ ਪਰਦੇ ਵਿਚ ਰੱਖਿਆ ਜਾਣ ਲੱਗਾ। ਸਤੀ ਦੀ ਰਸਮ ਅਤੇ ਲੜਕੀ ਨੂੰ ਜੰਮਣ ਉਪਰੰਤ ਹੀ ਮਾਰ ਦੇਣ ਦੀਆਂ ਸਮਾਜਿਕ ਬੁਰਾਈਆਂ ਵੀ ਇਸ ਸਮੇਂ ਹੀ ਹੋਂਦ ਵਿਚ ਆਈਆਂ ਮੰਨੀਆਂ ਜਾਂਦੀਆਂ ਹਨ। ਸਾਡੇ ਨਾਥਾਂ-ਜੋਗੀਆਂ ਨੇ ਤਾਂ

ਇਸਤਰੀ-ਨਫ਼ਰਤ ਨੂੰ ਬਿਲਕੁਲ ਸਿਰੇ ਪਹੁੰਚਾ ਦਿੱਤਾ। ਉਨ੍ਹਾਂ ਇਸਤਰੀ ਨੂੰ ਵਿਹੁ ਦੀ ਗੰਦਲ, ਨਰਕ-ਦੁਆਰੀ ਅਤੇ ਦੁੱਖਾਂ ਦਾ ਖ਼ੂਹ ਆਦਿ ਕਹਿ ਕੇ ਭੰਡਿਆ ਅਤੇ ਉਸ ਤੋਂ ਦੂਰ ਰਹਿਣ ਦੀ ਸਿੱਖਿਆ ਦਿੱਤੀ।

ਵਿਸ਼ਵ ਇਤਿਹਾਸ ਵਿਚ ਗੁਰੂ ਨਾਨਕ ਦੇਵ ਜੀ ਪਹਿਲੇ ਮਹਾਂਪੁਰਖ਼ ਹਨ ਜਿਨ੍ਹਾਂ ਨੇ ਇਨਕਲਾਬੀ ਸੁਰ ਵਿਚ ਇਸਤਰੀ ਦੇ ਹੱਕ ਵਿਚ ਅਵਾਜ਼ ਉਠਾਈ। ਉਨ੍ਹਾਂ ਜ਼ੋਰ ਦੇ ਕੇ ਕਿਹਾ ਕਿ ਇਸਤਰੀ ਬਿਨਾਂ ਨਾ ਤਾਂ ਇਹ ਦੁਨੀਆਂ ਚੱਲ ਸਕਦੀ ਹੈ ਅਤੇ ਨਾ ਹੀ ਸਮਾਜ ਹੋਂਦ ਵਿਚ ਆ ਸਕਦਾ ਹੈ। ਰਾਜਿਆਂ-ਮਹਾਰਾਜਿਆਂ ਸਮੇਤ ਸਭ ਇਨਸਾਨ ਇਸਤਰੀ ਤੋਂ ਹੀ ਪੈਦਾ ਹੁੰਦੇ ਹਨ ਅਤੇ ਇਸਤਰੀ ਨਾਲ ਹੀ ਵਿਆਹ ਉਪਰੰਤ ਨਵੀਆਂ ਰਿਸ਼ਤੇਦਾਰੀਆਂ ਬਣਦੀਆਂ ਹਨ। ਸੋ, ਇਸਤਰੀ ਮਨੁੱਖੀ ਨਸਲ ਨੂੰ ਅੱਗੇ ਤੋਰਦੀ ਹੈ ਅਤੇ ਉਸ ਨੂੰ ਕਿਸੇ ਤਰ੍ਹਾਂ ਵੀ ਨਿੰਦਣਾ ਜਾਂ ਦੁਰਕਾਰਨਾ ਜਾਇਜ਼ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵਿਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥

ਭਾਈ ਗੁਰਦਾਸ ਜੀ ਨੇ ਔਰਤ ਨੂੰ ਅਰਧ-ਸਰੀਰੀ ਮੋਖ-ਦੁਆਰੀ ਕਹਿ ਕੇ ਵਡਿਆਇਆ ਅਤੇ ਉਸ ਵਿਰੁੱਧ ਹੋ ਰਹੇ ਕੂੜ-ਪ੍ਰਚਾਰ ਨੂੰ ਠੱਲ੍ਹ ਪਾਉਣ ਦੀ ਕੋਸ਼ਿਸ਼ ਕੀਤੀ। ਸਿੱਖ ਧਰਮ ਵਿਚ ਸਤੀ ਅਤੇ ਲੜਕੀਆਂ ਮਾਰਨ ਦੀ ਪ੍ਰਥਾ ਨੂੰ ਖ਼ਤਮ ਕਰਨ ਦਾ ਆਦੇਸ਼ ਦਿੱਤਾ ਗਿਆ ਅਤੇ ਲੜਕੀ ਦੀ ਹੱਤਿਆ ਨੂੰ ਬੱਜਰ ਕੁਰਹਿਤ ਗ਼ਰਦਾਨਿਆਂ ਗਿਆ। ਗੁਰਮਤਿ ਵਿਚਾਰਧਾਰਾ ਨੇ ਇਸਤਰੀ ਨੂੰ ਮਰਦ ਦੇ ਬਰਾਬਰ ਦਾ ਰੁਤਬਾ ਅਤੇ ਸਮਾਜ ਵਿਚ ਸਨਮਾਨਯੋਗ ਸਥਾਨ ਦੇ ਕੇ ਉਸਦੀ ਦਸ਼ਾ ਨੂੰ ਸੁਧਾਰਨ ਲਈ ਰਾਹ ਪੱਧਰਾ ਕੀਤਾ। ਰਾਜਾ ਰਾਮ ਮੋਹਨ ਰਾਇ ਵਰਗੇ ਪ੍ਰਸਿੱਧ ਸਮਾਜ ਸੁਧਾਰਕਾਂ, ਆਰਿਆ ਸਮਾਜ ਲਹਿਰ ਅਤੇ ਸਿੰਘ ਸਭਾ ਲਹਿਰ ਨੇ ਔਰਤਾਂ ਦੀ ਦਸ਼ਾ ਸੁਧਾਰਨ ਲਈ ਕਾਫ਼ੀ ਯੋਗਦਾਨ ਪਾਇਆ। ਅੰਗ੍ਰੇਜ਼ੀ ਸ਼ਾਸਕਾਂ ਵਿਚੋਂ ਲਾਰਡ ਵਿਲੀਅਮ ਬੈਂਟਿੰਕ ਨੇ ਸਤੀ-ਪ੍ਰਥਾ ਵਰਗੀਆਂ ਸਮਾਜਿਕ ਕੁਰੀਤੀਆਂ ਨੂੰ ਠੱਲ੍ਹ ਪਾਉਣ ਲਈ ਕਾਨੂੰਨ ਬਣਾਏ ਜਦਕਿ ਪੱਛਮੀ ਤਰਜ਼ ਦੀ ਸਿੱਖਿਆ ਨੇ ਵੀ ਨਾਰੀ-ਸੁਤੰਤਰਤਾ ਵਿਚ ਅਹਿਮ ਭੂਮਿਕਾ ਨਿਭਾਈ।

ਵਰਤਮਾਨ ਯੁਗ ਨੂੰ ਔਰਤ-ਮਰਦ ਸਮਾਨਤਾ ਦਾ ਯੁਗ ਮੰਨਿਆਂ ਜਾਂਦਾ ਹੈ ਅਤੇ ਨਿੰਸੰਦੇਹ, ਔਰਤ ਦੀ ਦਸ਼ਾ ਵਿਚ ਨਿੱਗਰ ਸੁਧਾਰ ਵੀ ਹੋਇਆ ਹੈ ਪਰ ਸਮੁੱਚੇ ਤੌਰ 'ਤੇ ਸਥਿਤੀ ਹਾਲੇ ਵੀ ਉਤਸ਼ਾਹਜਨਕ ਨਹੀਂ - ਖ਼ਾਸ ਤੌਰ 'ਤੇ ਏਸ਼ੀਆਈ ਦੇਸ਼ਾਂ, ਜਿਨ੍ਹਾਂ ਵਿਚ ਭਾਰਤ ਵੀ ਸ਼ਾਮਿਲ ਹੈ ਅਤੇ ਮੁਸਲਮਾਨ ਸਮਾਜਾਂ ਵਿਚ ਔਰਤ ਆਮ ਤੌਰ 'ਤੇ ਦੂਜੇ ਦਰਜੇ ਦੀ ਸ਼ਹਿਰੀ ਹੀ ਸਮਝੀ ਜਾਂਦੀ ਹੈ। ਫਿਰ ਵੀ ਜੋ ਅਧਿਕਾਰ ਔਰਤ ਨੂੰ ਅੱਜ ਪਾਪਤ ਹਨ ਉਹ ਪਹਿਲਾਂ ਕਦੇ ਵੀ ਪ੍ਰਾਪਤ ਨਹੀਂ ਸਨ। ਅੱਜ ਅਸੀਂ ਦੇਖਦੇ ਹਾਂ ਕਿ ਉਹ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਸਿੱਖਿਆ ਪ੍ਰਾਪਤ ਕਰ ਰਹੀ

ਹੈ, ਵੱਖ-ਵੱਖ ਇਮਤਿਹਾਨਾਂ ਵਿਚ ਲੜਕਿਆਂ ਨੂੰ ਪਛਾੜ ਰਹੀ ਹੈ, ਉੱਚੀਆਂ-ਉੱਚੀਆਂ ਪਦਵੀਆਂ ਪ੍ਰਾਪਤ ਕਰ ਰਹੀ ਹੈ ਅਤੇ ਮਰਦ ਦੇ ਮੋਢੇ ਨਾਲ ਮੋਢਾ ਜੋੜ ਕੇ ਹਰ ਤਰ੍ਹਾਂ ਦੀਆਂ ਜ਼ਿੰਮੇਵਾਰੀਆਂ ਨਿਭਾਅ ਰਹੀ ਹੈ। ਕੁਝ ਖ਼ੇਤਰ, ਜੋ ਕੇਵਲ ਮਰਦਾਂ ਲਈ ਰਾਖਵੇਂ ਮੰਨੇ ਜਾਂਦੇ ਸਨ, ਉਨ੍ਹਾਂ ਖ਼ੇਤਰਾਂ ਵਿਚ ਵੀ ਉਹ ਆਪਣੀ ਕਾਬਲੀਅਤ ਦਾ ਲੋਹਾ ਮਨਵਾ ਚੁੱਕੀ ਹੈ। ਅੱਜ ਉਹ ਪਹਿਲਾਂ ਵਾਂਗ ਮਰਦ ਦੀ ਚਾਕਰੀ ਕਰਨ ਲਈ ਅਤੇ ਉਸਦੀ ਹਰ ਠੀਕ ਜਾਂ ਗ਼ਲਤ ਗੱਲ ਮੰਨਣ ਲਈ ਮਜ਼ਬੂਰ ਨਹੀਂ ਹੈ। ਉਹ ਮਰਦ ਦੇ ਬਰਾਬਰ ਕਮਾਈ ਕਰਦੀ ਹੈ ਅਤੇ ਮਰਦਾਂ ਉੱਪਰ ਸਫ਼ਲਤਾਪੂਰਵਕ ਸ਼ਾਸਨ ਕਰਦੀ ਹੈ।

ਭਾਰਤੀ ਸਮਾਜ ਵਿਚ ਔਰਤ ਦੇ ਨੀਵੇਂ ਰੁਤਬੇ ਜਾਂ ਉਸ ਨੂੰ ਜੀਵਨ ਦੀ ਖੇਡ ਵਿਚ 'ਜੂਨੀਅਰ ਪਾਰਟਨਰ' ਜਾਂ ਦੂਜੇ ਦਰਜੇ ਦਾ ਖਿਡਾਰੀ ਸਮਝੇ ਜਾਣ ਦੇ ਭਾਵੇਂ ਬਹੁਤ ਸਾਰੇ ਕਾਰਣ ਹਨ ਪਰ ਇਸਦਾ ਸਭ ਤੋਂ ਵੱਡਾ ਕਾਰਣ ਉਸਦੀ ਸਰੀਰਕ ਬਣਤਰ ਅਤੇ ਕੁਦਰਤ ਵੱਲੋਂ ਉਸ ਨੂੰ ਗਰਭ ਧਾਰਨ ਕਰਨ, ਬੱਚੇ ਪੈਦਾ ਕਰਨ ਅਤੇ ਉਨ੍ਹਾਂ ਦੀ ਸਾਂਭ-ਸੰਭਾਲ ਕਰਨ ਦੀ ਸੌਂਪੀ ਗਈ ਅਹਿਮ ਜ਼ਿੰਮੇਵਾਰੀ ਹੈ। ਇਸ ਨੂੰ ਉਸਦੀ ਕਮਜ਼ੋਰੀ ਨਹੀਂ ਸਗੋਂ ਉਸਦੀ ਸ਼ਕਤੀ ਜਾਂ ਸਮਰੱਥਾ ਕਿਹਾ ਜਾਣਾ ਚਾਹੀਦਾ ਹੈ ਪਰ ਸ਼ਾਤਰ-ਦਿਮਾਗ਼ ਮਰਦ ਨੇ ਉਸ ਨੂੰ ਹਮੇਸ਼ਾ ਲਈ ਆਪਣੇ ਅਧੀਨ ਰੱਖਣ ਲਈ ਇਸ ਨੂੰ ਉਸਦੀ ਮਜਬੂਰੀ ਅਤੇ ਕਮਜ਼ੋਰੀ ਬਣਾ ਕੇ ਰੱਖ ਦਿੱਤਾ ਹੈ।

ਔਰਤ ਦੀ ਅਧੀਨਗੀ ਦਾ ਦੂਸਰਾ ਵੱਡਾ ਕਾਰਣ ਉਸਦੀ ਮਰਦ ਉੱਪਰ ਆਰਥਿਕ ਨਿਰਭਰਤਾ ਹੈ। ਇਕ ਪੁਰਾਣੀ ਕਹਾਵਤ ਹੈ: 'ਜਿਸਦੇ ਹੱਥ ਵਿਚ ਦਾਮ, ਉਸ ਦਾ ਚੱਲੇ ਨਾਮ', ਕਿਉਂਕਿ ਦਾਮ ਆਮ ਤੌਰ 'ਤੇ ਮਰਦ ਦੇ ਹੱਥਾਂ ਵਿਚ ਰਹੇ ਹਨ ਅਤੇ ਉਹੀ ਪਰਿਵਾਰ ਲਈ ਕਮਾਈ ਕਰਦਾ ਰਿਹਾ ਹੈ, ਇਸ ਲਈ ਘਰ ਵਿਚ ਸਰਦਾਰੀ ਵੀ ਉਸਦੀ ਹੀ ਰਹੀ ਹੈ। 'ਤਕੜੇ ਦਾ ਸੱਤੀ ਵੀਹੀਂ ਸੌ' (Might is Right) ਹੁੰਦਾ ਹੈ ਅਤੇ ਮਰਦ ਪਾਸ ਸਰੀਰਕ ਸ਼ਕਤੀ ਦੇ ਨਾਲ-ਨਾਲ ਆਰਥਿਕ ਅਤੇ ਸਮਾਜਿਕ ਸ਼ਕਤੀ ਵੀ ਹੋਣ ਕਾਰਣ, ਔਰਤ ਲਈ ਉਸਦੀ ਹਰ ਗੱਲ ਮੰਨਣ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਰਹਿੰਦਾ। ਔਰਤ ਨਾਲ ਹੋ ਰਹੇ ਵਿਤਕਰੇ ਦਾ ਤੀਸਰਾ ਮੁੱਖ ਕਾਰਣ ਲੜਕੀ ਦੀ ਸ਼ਾਦੀ ਸਮੇਂ ਉਸਨੂੰ ਦਿੱਤਾ ਜਾਣ ਵਾਲਾ ਦਾਜ-ਦਹੇਜ ਹੈ। ਔਰਤ ਦੀ ਇਸ ਸਥਿਤੀ ਦਾ ਚੌਥਾ ਕਾਰਣ ਸਦੀਆਂ ਦੀ ਗ਼ੁਲਾਮੀ ਦੁਆਰਾ ਉਸਦੀ ਮਾਨਸਿਕਤਾ ਵਿਚ ਅਜਿਹੀ ਤਬਦੀਲੀ ਲਿਆਉਣਾ ਹੈ ਕਿ ਉਹ ਹਰ ਤਰ੍ਹਾਂ ਦੀ ਵਧੀਕੀ ਅਤੇ ਬੇਇਨਸਾਫ਼ੀ ਨੂੰ ਆਪਣੀ ਹੋਣੀ ਸਮਝ ਕੇ ਕੇਵਲ ਚੁੱਪਚਾਪ ਸਹਿਣ ਹੀ ਨਹੀਂ ਕਰ ਰਹੀ ਸਗੋਂ ਕਈ ਵਾਰ ਇਸਦੀ ਭਾਗੀਦਾਰ ਬਣ ਕੇ ਖ਼ੁਦ ਵੀ ਔਰਤ ਦੇ ਸ਼ੋਸ਼ਣ ਦਾ ਕਾਰਣ ਬਣਦੀ ਹੈ। ਇਸਦਾ ਇਕ ਕਾਰਣ ਅਨਪੜ੍ਹਤਾ ਵੀ ਕਿਹਾ ਜਾ ਸਕਦਾ ਹੈ।

ਇੱਥੇ ਇਹ ਸਮਝ ਲੈਣਾ ਵੀ ਜਰੂਰੀ ਹੈ ਕਿ ਅਣਗਿਣਤ ਲੜਕੀਆਂ ਦੀ ਜੀਵਨ ਪ੍ਰਤੀ ਪਹੁੰਚ ਅਤੇ ਜੀਵਨ-ਸ਼ੈਲੀ ਸਿਹਤਮੰਦ ਨਹੀਂ ਹੈ। ਉਹ ਖ਼ੁਦ ਨੂੰ ਮਰਦ ਦੇ ਹੱਥਾਂ ਦਾ ਖਿਡਾਉਣਾ ਅਤੇ ਭੋਗ-ਵਿਲਾਸ ਦੀ ਵਸਤੂ ਤੋਂ ਵੱਧ ਕੁਝ ਨਹੀਂ ਸਮਝਦੀਆਂ; ਫ਼ੈਸ਼ਨਾਂ, ਗਹਿਣਿਆਂ ਅਤੇ ਹਾਰ-ਸ਼ਿੰਗਾਰ ਦੀਆਂ ਦੀਵਾਨੀਆਂ ਹਨ; ਊਲ-ਜਲੂਲ

ਫ਼ੈਸ਼ਨਾਂ ਅਤੇ ਹਾਸੋ-ਹੀਣੇ ਪਹਿਰਾਵਿਆਂ ਨਾਲ ਆਪਣਾ ਜਲੂਸ ਕਢਦੀਆਂ ਹਨ; ਤਹਿਜ਼ੀਬ ਅਤੇ ਅਕਲ ਦੀ ਥਾਂ ਅੰਗ-ਪ੍ਰਦਰਸ਼ਨ ਰਾਹੀਂ ਵਿਰੋਧੀ-ਲਿੰਗ ਨੂੰ ਆਕਰਸ਼ਿਤ ਅਤੇ ਪ੍ਰਭਾਵਿਤ ਕਰਨ ਦਾ ਯਤਨ ਕਰਦੀਆਂ ਹਨ; ਕੁਝ ਤਾਂ ਆਪਣੇ-ਆਪ ਨੂੰ ਇਕ ਜਿਊਂਦਾ-ਜਾਗਦਾ ਇਨਸਾਨ ਸਮਝਣ ਦੀ ਬਜਾਇ ਇਕ ਚਲਦਾ-ਫਿਰਦਾ ਸ਼ੋਅ-ਪੀਸ ਬਣਾਉਣ ਵਿਚ ਹੀ ਵਧੇਰੇ ਖ਼ੁਸ਼ੀ ਅਤੇ ਮਾਣ ਮਹਿਸੂਸ ਕਰਦੀਆਂ ਹਨ। ਨਿਰਸੰਦੇਹ, ਜਦ ਤਕ ਔਰਤ ਆਪਣੀ ਮਾਨਸਿਕਤਾ ਵਿਚ ਨਿੱਗਰ ਤਬਦੀਲੀ ਲਿਆ ਕੇ ਆਪਣੇ ਫ਼ਰਜ਼ਾਂ ਅਤੇ ਅਧਿਕਾਰਾਂ ਪ੍ਰਤੀ ਪੂਰੀ ਤਰ੍ਹਾਂ ਜਾਗਰੂਕ ਨਹੀਂ ਹੁੰਦੀ, ਆਪਣੀ ਜੀਵਨ-ਸ਼ੈਲੀ ਵਿਚ ਸਾਰਥਿਕ ਤਬਦੀਲੀ ਨਹੀਂ ਲਿਆਉਂਦੀ ਅਤੇ ਆਪਣੇ ਨਾਲ ਹੋਣ ਵਾਲੀ ਕਿਸੇ ਵੀ ਵਧੀਕੀ ਵਿਰੁੱਧ ਆਪਣੀ ਅਵਾਜ਼ ਬੁਲੰਦ ਕਰਨ ਦੀ ਜੁਰਅਤ ਨਹੀਂ ਕਰਦੀ ਤਦ ਤਕ ਉਸ ਨੂੰ ਮਿਲਣ ਵਾਲੇ ਅਧਿਕਾਰ ਮਨ-ਲੁਭਾਊ ਲੌਲੀਪੌਪਾਂ ਤੋਂ ਵੱਧ ਕੁਝ ਨਹੀਂ ਹੋਣਗੇ। ਸਪਸ਼ਟ ਤੌਰ 'ਤੇ ਮਰਦ-ਮਾਨਸਿਕਤਾ ਵਿਚ ਬਦਲਾਵ ਤੋਂ ਪਹਿਲਾਂ ਨਾਰੀ-ਮਾਨਸਿਕਤਾ ਵਿਚ ਬਦਲਾਵ ਵੀ ਅਤਿ ਜ਼ਰੂਰੀ ਹੈ। ਹੱਕ ਮੰਗਿਆਂ ਨਹੀਂ ਮਿਲਦੇ, ਇਨ੍ਹਾਂ ਨੂੰ ਪ੍ਰਾਪਤ ਕੀਤਾ ਜਾਂਦਾ ਹੈ ਅਤੇ ਇਨ੍ਹਾਂ ਦੇ ਯੋਗ ਬਣਨਾ ਪੈਂਦਾ ਹੈ।

ਔਰਤ ਦੀਆਂ ਵਧੇਰੇ ਸਮੱਸਿਆਵਾਂ ਦਾ ਇਕੋ-ਇਕ ਹੱਲ ਨਾਰੀ ਸਿੱਖਿਆ ਅਤੇ ਸਸ਼ਕਤੀਕਰਨ ਹੈ। ਨਾਰੀ ਸਸ਼ਕਤੀਕਰਨ ਤੋਂ ਭਾਵ ਮਰਦ ਅਤੇ ਔਰਤ ਨੂੰ ਕੁਦਰਤ ਦੁਆਰਾ ਨਿਰਧਾਰਿਤ ਭੂਮਿਕਾਵਾਂ ਵਿਚ ਕੋਈ ਰੱਦੋ-ਬਦਲ ਕਰਨਾ ਨਹੀਂ ਅਤੇ ਨਾ ਹੀ ਅਜਿਹਾ ਕੋਈ ਰੱਦੋ-ਬਦਲ ਸੰਭਵ ਹੈ। ਇਸਦਾ ਸਿੱਧਾ ਅਰਥ ਨਾਰੀ ਨੂੰ ਸਿੱਖਿਅਤ ਕਰਕੇ ਉਸ ਨੂੰ ਆਰਥਿਕ ਤੌਰ 'ਤੇ ਸੁਤੰਤਰ, ਸਮਾਜਿਕ ਤੌਰ 'ਤੇ ਸੁਰੱਖਿਅਤ, ਰਾਜਨੀਤਕ ਤੌਰ 'ਤੇ ਮਰਦ ਦੇ ਬਰਾਬਰ ਦੀ ਹਿੱਸੇਦਾਰ, ਮਾਨਸਿਕ ਤੌਰ 'ਤੇ ਸੁਚੇਤ ਅਤੇ ਮਨੋਵਿਗਿਆਨਕ ਤੌਰ 'ਤੇ ਮਜ਼ਬੂਤ ਕਰਨਾ ਹੈ। ਜਦ ਔਰਤ ਪੜ੍ਹੀ-ਲਿਖੀ ਅਤੇ ਆਰਥਿਕ ਤੌਰ 'ਤੇ ਆਤਮ-ਨਿਰਭਰ ਹੋਵੇਗੀ ਤਾਂ ਉਸਦਾ ਸਮਾਜਿਕ ਰੁਤਬਾ ਆਪਣੇ-ਆਪ ਹੀ ਸੁਧਰ ਜਾਵੇਗਾ। ਇਸ ਤੋਂ ਇਲਾਵਾ ਸਾਨੂੰ ਆਪਣੇ ਕਾਨੂੰਨਾਂ ਵਿਚ ਵੀ ਕੁਝ ਸੁਧਾਰ ਕਰਨਾ ਪਵੇਗਾ ਤਾਂ ਜੋ ਉਹ ਔਰਤ ਦੀ ਸੁਰੱਖਿਆ ਨੂੰ ਯਕੀਨੀ ਬਣਾ ਸਕਣ ਅਤੇ ਕਿਸੇ ਵੀ ਵਧੀਕੀ ਜਾਂ ਬੇਇਨਸਾਫ਼ੀ ਦੀ ਸੂਰਤ ਵਿਚ ਉਸ ਨੂੰ ਸਹਿਜੇ ਹੀ ਤੁਰੰਤ ਇਨਸਾਫ਼ ਪ੍ਰਾਪਤ ਹੋ ਸਕੇ। ਨਿਰਸੰਦੇਹ, ਕਾਨੂੰਨ ਨੂੰ ਔਰਤ-ਪੱਖੀ ਬਣਾਉਣ ਲਈ ਇਸ ਵਿਚ ਕੁਝ ਸੁਧਾਰ ਹੋਏ ਹਨ ਅਤੇ ਕੁਝ ਨਵੇਂ ਕਾਨੂੰਨ ਵੀ ਘੜੇ ਗਏ ਹਨ ਪਰ ਹਾਲੇ ਵੀ ਅਜਿਹੀਆਂ ਬਹੁਤ ਸਾਰੀਆਂ ਅੜਚਣਾਂ ਹਨ, ਜਿਨ੍ਹਾਂ ਕਾਰਣ ਔਰਤਾਂ ਨੂੰ ਇਨਸਾਫ਼ ਜਾਂ ਤਾਂ ਬਿਲਕੁਲ ਹੀ ਨਹੀਂ ਮਿਲਦਾ ਅਤੇ ਜਾਂ ਬਹੁਤ ਦੇਰੀ ਨਾਲ ਮਿਲਦਾ ਹੈ। ਇਕ ਗੱਲ ਹੋਰ, ਸਮਾਜਿਕ ਸਮੱਸਿਆਵਾਂ ਦੇ ਹੱਲ ਵੀ ਸਮਾਜਿਕ ਹੀ ਹੁੰਦੇ ਹਨ ਅਤੇ ਔਰਤ ਦੀ ਸਮਾਜਿਕ ਸਥਿਤੀ ਸੁਧਾਰਨ ਲਈ ਸਮਾਜ ਵਿਚ ਚੇਤਨਾ ਪੈਦਾ ਕਰਨੀ ਵੀ ਜ਼ਰੂਰੀ ਹੈ।

ਅੰਤ ਵਿਚ ਕਿਹਾ ਜਾ ਸਕਦਾ ਕਿ ਨਾਰੀ ਸੁਧਾਰ ਅਤੇ ਸਸ਼ਕਤੀਕਰਨ ਲਈ ਭਾਵੇਂ ਬਹੁਤ ਸਾਰੇ ਪ੍ਰਭਾਵੀ ਕਦਮ ਚੁੱਕੇ ਗਏ ਹਨ ਪਰ ਸਮੁੱਚੀ ਔਰਤ ਜਾਤੀ ਦੀ ਦਸ਼ਾ ਸੁਧਾਰਨ ਲਈ ਹਾਲੇ ਬਹੁਤ ਕੁਝ ਕਰਨਾ ਬਾਕੀ ਹੈ। ਇਸ ਲਈ ਕਾਨੂੰਨੀ ਵਿਵਸਥਾਵਾਂ

ਦੇ ਨਾਲ-ਨਾਲ ਸਮਾਜਿਕ ਚੇਤਨਤਾ ਪੈਦਾ ਕੀਤੀ ਜਾਣੀ ਜਰੂਰੀ ਹੈ ਤਾਂ ਜੋ ਇਸ ਨੂੰ ਲੋਕ-ਲਹਿਰ ਦਾ ਰੂਪ ਦਿੱਤਾ ਜਾ ਸਕੇ। ਇਸਦੇ ਨਾਲ ਹੀ ਨਾਰੀ ਸੁਧਾਰ ਅਤੇ ਸਸ਼ਕਤੀਕਰਨ ਲਈ ਨਾਰੀ ਨੂੰ ਖ਼ੁਦ ਜਾਗਰੂਕ ਅਤੇ ਯਤਨਸ਼ੀਲ ਹੋਣਾ ਪਵੇਗਾ। ਉਦਾਰਵਾਦ ਅਤੇ ਆਧੁਨਿਕਤਾ ਦੀ ਆੜ ਹੇਠ ਇਸਤਰੀ ਕਈ ਭੈੜੀਆਂ ਵਾਦੀਆਂ ਦਾ ਸ਼ਿਕਾਰ ਹੋ ਰਹੀ ਹੈ ਜਿਸ ਨੂੰ ਨਾ ਤਾਂ ਸੁਤੰਤਰਤਾ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਸਸ਼ਕਤੀਕਰਨ ਜਾਂ ਆਧੁਨਿਕਤਾ। ਇਖ਼ਲਾਕ ਅਤੇ ਅਸੂਲਾਂ ਤੋਂ ਗਿਰੇ ਵਿਅਕਤੀ ਨੂੰ ਕਿਤੇ ਵੀ ਢੋਈ ਨਹੀਂ ਮਿਲ ਸਕਦੀ। ਇਸ ਤੋਂ ਬਚਣਾ ਜਰੂਰੀ ਹੈ। ਨਾਰੀ ਸਸ਼ਕਤੀਕਰਨ ਦਾ ਭਾਵ ਲੱਚਰਤਾ, ਬੇਸ਼ਰਮੀ ਅਤੇ ਬੇਹੂਦਗੀ ਵੀ ਨਹੀਂ। ਚੇਤੇ ਰੱਖੋ! ਨਾਰੀ ਸੁਤੰਤਰਤਾ ਅਤੇ ਸਸ਼ਕਤੀਕਰਨ ਦਾ ਸੰਕਲਪ ਅੰਗ-ਪ੍ਰਦਰਸ਼ਨ ਰਾਹੀਂ ਨਹੀਂ ਸਗੋਂ ਅਕਲ-ਪ੍ਰਦਰਸ਼ਨ ਰਾਹੀਂ ਸਾਕਾਰ ਹੋ ਸਕਦਾ ਹੈ।

ਵਿੱਦਿਆ ਦਾ ਪਸਾਰ ਅਤੇ ਆਰਥਿਕ ਸੁਤੰਤਰਤਾ ਨਾਰੀ ਸ਼ਕਤੀਕਰਨ ਦੇ ਦੋ ਅਜਿਹੇ ਥੰਮ੍ਹ ਹਨ ਜਿਨ੍ਹਾਂ ਬਗ਼ੈਰ ਨਾਰੀ ਸਸ਼ਕਤੀਕਰਨ ਦਾ ਸੁਪਨਾ ਸਾਕਾਰ ਕਰਨਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਹੋਵੇਗਾ। ਗੱਲ ਭਾਵੇਂ ਉਸ ਦੇ ਪਰਿਵਾਰਿਕ ਰੁਤਬੇ ਦੀ ਹੋਵੇ ਜਾਂ ਸਮਾਜਿਕ ਰੁਤਬੇ ਦੀ, ਇਨ੍ਹਾਂ ਤੋਂ ਬਗ਼ੈਰ ਉਸਦਾ ਰੁਤਬਾ ਹਰਗਿਜ਼ ਨਹੀਂ ਸੁਧਰ ਸਕੇਗਾ। ਸਭ ਤੋਂ ਵੱਡੀ ਗੱਲ ਇਹ ਹੈ ਕਿ ਔਰਤ ਦੀ ਪਰਿਵਾਰ ਅਤੇ ਸਮਾਜ ਵਿਚ ਭੂਮਿਕਾ ਨੂੰ ਦੇਖਦਿਆਂ, ਸਾਨੂੰ ਸਭ ਨੂੰ ਉਸਦੀ ਮਹਾਨਤਾ ਨੂੰ ਸਵੀਕਾਰ ਕਰਨਾ ਚਾਹੀਦਾ ਹੈ ਅਤੇ ਉਸਦਾ ਵੱਧ ਤੋਂ ਵੱਧ ਮਾਣ-ਸਤਿਕਾਰ ਕਰਨਾ ਚਾਹੀਦਾ ਹੈ। ਜ਼ਰਾ ਕੁ ਸੋਚਣ ਨਾਲ ਹੀ ਤੁਸੀਂ ਦਿਲੋਂ ਮਹਿਸੂਸ ਕਰੋਗੇ ਕਿ ਉਹ ਸੱਚਮੁੱਚ ਹੀ ਬਹੁਤ ਮਹਾਨ ਹੈ ਅਤੇ ਉਸਦਾ ਸਨਮਾਨ ਕੇਵਲ ਪੂਰੀ ਮਾਨਵ-ਜਾਤੀ ਦਾ ਹੀ ਸਨਮਾਨ ਨਹੀਂ ਹੋਵੇਗਾ, ਸਗੋਂ ਸਮੁੱਚੀ ਸ੍ਰਿਸ਼ਟੀ ਦੇ ਸਿਰਜਣਹਾਰ ਦਾ ਵੀ ਸਨਮਾਨ ਹੋਵੇਗਾ।



24

# ਅੰਧ-ਵਿਸ਼ਵਾਸਾਂ ਦੀ ਦਲਦਲ ਵਿਚ ਫ਼ਸਿਆ ਭਾਰਤੀ ਸਮਾਜ

ਭਾਰਤੀ ਸਮਾਜ ਦਾ ਇਹ ਇਕ ਬਹੁਤ ਵੱਡਾ ਦੁਖਾਂਤ ਹੈ ਕਿ ਇਹ ਯੁਗਾਂ-ਯੁਗਾਂਤਰਾਂ ਤੋਂ ਹੀ ਅਨੇਕ ਪ੍ਰਕਾਰ ਦੇ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਦੀ ਦਲਦਲ ਵਿਚ ਫ਼ਸਿਆ ਹੋਇਆ ਹੈ। ਇਸ ਤੋਂ ਵੀ ਵੱਡਾ ਦੁਖਾਂਤ ਇਹ ਹੈ ਕਿ ਅੱਜ ਜਦ ਅਸੀਂ ਇੱਕੀਵੀਂ ਸਦੀ ਵਿਚ ਪ੍ਰਵੇਸ਼ ਕਰ ਚੁੱਕੇ ਹਾਂ ਤੇ ਵਿਸ਼ਵ ਭਰ ਵਿਚ ਇਨਕਲਾਬੀ ਤਬਦੀਲੀਆਂ ਆ ਰਹੀਆਂ ਹਨ, ਸਾਡੇ ਵਿਚੋਂ ਬਹੁਤੇ ਹਾਲੇ ਵੀ ਪੱਥਰ-ਯੁਗੀ ਅਤੇ ਮੱਧ-ਕਾਲੀ ਸੋਚ ਨੂੰ ਚਿੰਬੜੇ ਹੋਏ ਹਨ। ਵਰਤਮਾਨ ਯੁੱਗ ਨੂੰ ਗਿਆਨ-ਵਿਗਿਆਨ ਅਤੇ ਤਕਨਾਲੋਜੀ ਦਾ ਯੁੱਗ ਮੰਨਿਆਂ ਜਾਂਦਾ ਹੈ। ਇਸ ਸਮੇਂ ਦੌਰਾਨ ਜੀਵਨ ਦੇ ਹਰ ਖ਼ੇਤਰ ਵਿਚ ਨਵੀਆ ਖੋਜਾਂ ਹੋਈਆਂ ਹਨ, ਨਵੀਆਂ ਕਾਢਾਂ ਕੱਢੀਆਂ ਗਈਆਂ ਹਨ, ਨਵੇਂ ਸਿਧਾਂਤ ਹੋਂਦ ਵਿਚ ਆਏ ਹਨ ਅਤੇ ਕੁਦਰਤ ਦੇ ਅਨੇਕਾਂ ਗੁੱਝੇ ਰਹੱਸਾਂ ਦਾ ਭੇਦ ਪਾਇਆ ਜਾ ਚੁੱਕਾ ਹੈ। ਜੋ ਕੱਲ੍ਹ ਅਸੰਭਵ ਜਾਪਦਾ ਸੀ, ਉਹ ਅੱਜ ਸੰਭਵ ਹੋ ਚੁੱਕਾ ਹੈ ਅਤੇ ਜੋ ਕੱਲ੍ਹ ਇਕ ਅਤਿ ਗੁੰਝਲਦਾਰ ਵਰਤਾਰਾ ਸੀ, ਉਹ ਅੱਜ ਇਕ ਬਿਲਕੁਲ ਸਧਾਰਣ ਘਟਨਾ ਸਮਝੀ ਜਾਂਦੀ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਬਹੁਗਿਣਤੀ ਭਾਰਤੀ ਲੋਕ ਅੱਜ ਵੀ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਦੇ ਹਨ੍ਹੇਰੇ ਵਿਚ ਭਟਕ ਰਹੇ ਹਨ ਅਤੇ ਆਪਣਾ ਸ਼ੋਸ਼ਣ ਕਰਵਾ ਰਹੇ ਹਨ। ਨਿਰਸੰਦੇਹ, ਥੋੜ੍ਹੇ-ਬਹੁਤ ਅੰਧ-ਵਿਸ਼ਵਾਸ ਅਤੇ ਵਹਿਮ-ਭਰਮ ਬਾਹਰਲੇ ਮੁਲਕਾਂ ਵਿਚ ਵੀ ਪ੍ਰਚਲਿਤ ਰਹੇ ਹਨ ਪਰ ਉਨ੍ਹਾਂ ਨੂੰ ਮੰਨਣ ਵਾਲਿਆਂ ਦੀ ਗਿਣਤੀ ਆਟੇ ਵਿਚ ਲੂਣ ਦੇ ਸਮਾਨ ਹੈ ਜਦਕਿ ਸਾਡੇ ਮੁਲਕ ਵਿਚ ਹਾਲਾਤ ਬਿਲਕੁਲ ਉਲਟ ਹਨ ਅਤੇ ਉਨ੍ਹਾਂ ਨੂੰ ਨਾ ਮੰਨਣ ਵਾਲਿਆਂ ਦੀ ਗਿਣਤੀ ਆਟੇ ਵਿਚ ਲੂਣ ਸਮਾਨ ਹੈ।

ਅੰਧ-ਵਿਸ਼ਵਾਸ ਦਾ ਸਰਲ ਭਾਵ ਕਿਸੇ ਵਿਅਕਤੀ, ਸੰਸਥਾ, ਸਥਾਨ ਜਾਂ ਸਿਧਾਂਤ ਉੱਪਰ ਅਟੁੱਟ, ਅਟੱਲ, ਅਸੀਮ ਅਤੇ ਕਿਸੇ ਵੀ ਤਰ੍ਹਾਂ ਦੇ ਕਿੰਤੂ-ਪ੍ਰੰਤੂ ਤੋਂ ਹਟਵਾਂ ਅਰਥਾਤ ਬਿਲਕੁਲ ਅੰਨ੍ਹਾਂ-ਵਿਸ਼ਵਾਸ ਹੁੰਦਾ ਹੈ। ਅਜਿਹੇ ਵਿਸ਼ਵਾਸ ਦਾ ਅਧਾਰ ਅਕਸਰ ਕਿਸੇ ਧਰਮ, ਧਾਰਮਿਕ ਵਿਅਕਤੀ, ਧਰਮ-ਸਥਾਨ, ਧਾਰਮਿਕ ਸੰਗਠਨ ਜਾਂ ਧਾਰਮਿਕ ਸਿਧਾਂਤ ਵਿਚ ਅੰਨ੍ਹੀ ਸ਼ਰਧਾ ਹੁੰਦਾ ਹੈ ਤੇ ਇਹ ਸ਼ਰਧਾ ਵਧੇਰੇ ਕਰਕੇ ਉਸ ਵਿਅਕਤੀ, ਸੰਸਥਾ ਜਾਂ ਸਥਾਨ ਆਦਿ ਨਾਲ ਜੁੜੀ ਕਿਸੇ ਅਖ਼ਾਉਤੀ ਅਲੌਕਿਕ ਘਟਨਾ ਜਾਂ ਕਰਾਮਾਤੀ ਸ਼ਕਤੀ ਕਾਰਣ ਪੈਦਾ ਹੋਈ ਹੁੰਦੀ ਹੈ। ਸਾਨੂੰ ਇਹ ਮੰਨ ਕੇ

ਚੱਲਣਾ ਪਵੇਗਾ ਕਿ ਅੰਧ-ਵਿਸ਼ਵਾਸੀ ਮਨੁੱਖ ਬੁਨਿਆਦੀ ਤੌਰ 'ਤੇ ਅਗਿਆਨੀ, ਵਿਵੇਕਹੀਣ, ਤਰਕਹੀਣ ਅਤੇ ਘੱਟ ਬੁੱਧੀ ਵਾਲਾ ਹੋਣ ਦੇ ਨਾਲ-ਨਾਲ ਡਰਪੋਕ ਅਤੇ ਲਾਈਲੱਗ ਵੀ ਹੁੰਦਾ ਹੈ। ਉਸ ਨੂੰ ਜੋ ਦੱਸਿਆ ਜਾਂਦਾ ਹੈ, ਉਹ ਉਸ ਨੂੰ ਇਨ-ਬਿਨ ਮੰਨ ਲੈਂਦਾ ਹੈ - ਨਾ ਉਸ ਬਾਰੇ ਕੁਝ ਸੋਚਦਾ ਹੈ, ਨਾ ਉਸਦੀ ਕੋਈ ਛਾਣ-ਬੀਣ ਕਰਦਾ ਹੈ, ਨਾ ਉਹ ਕਿਸੇ ਨਾਲ ਕੋਈ ਤਰਕ-ਵਿਤਰਕ ਕਰਦਾ ਹੈ ਅਤੇ ਨਾ ਹੀ ਉਹ ਉਨ੍ਹਾਂ ਲੋਕਾਂ ਦੇ ਪਿਛੋਕੜ ਵਿਚ ਜਾਣ ਦੀ ਕੋਸ਼ਿਸ਼ ਕਰਦਾ ਹੈ, ਜਿਨ੍ਹਾਂ ਨੇ ਉਸ ਨੂੰ ਉਹ ਕੁਝ ਦੱਸਿਆ ਹੁੰਦਾ ਹੈ। ਅਜਿਹੇ ਲੋਕ ਅਕਸਰ ਜਨੂੰਨੀ ਅਤੇ ਕੱਟੜ ਸੁਭਾਅ ਵਾਲੇ ਵੀ ਹੁੰਦੇ ਹਨ ਤੇ ਉਹ ਸਮਾਜ ਵਿਚ ਬਹੁਤ ਸਾਰੀਆਂ ਸਮੱਸਿਆਵਾਂ ਵੀ ਪੈਦਾ ਕਰਦੇ ਹਨ।

ਅੰਧ-ਵਿਸ਼ਵਾਸ ਅੱਗੇ ਬਹੁਤ ਸਾਰੇ ਫ਼ੋਕੇ ਵਹਿਮਾਂ-ਭਰਮਾਂ ਨੂੰ ਜਨਮ ਦਿੰਦੇ ਹਨ, ਜਿਨ੍ਹਾਂ ਦੇ ਡਰ ਕਾਰਣ ਮਨੁੱਖ ਕਈ ਕਿਸਮ ਦੇ ਰੀਤੀ-ਰਿਵਾਜ਼, ਕਰਮ-ਕਾਂਡ ਅਤੇ ਓਹੜ-ਪੋਹੜ ਕਰਦਾ ਹੈ, ਜੋ ਕੇਵਲ ਵਿਵੇਕਹੀਣ ਅਤੇ ਤਰਕਹੀਣ ਹੀ ਨਹੀਂ ਹੁੰਦੇ ਸਗੋਂ ਕਈ ਵਾਰ ਬਹੁਤ ਅਮਾਨਵੀ, ਊਲ-ਜਲੂਲ ਅਤੇ ਹਾਸੋਹੀਣੇ ਵੀ ਲਗਦੇ ਹਨ। ਜਿੱਥੇ ਅੰਧ-ਵਿਸ਼ਵਾਸ ਮਨੁੱਖੀ ਮਨ ਦੀ ਅੰਦਰੂਨੀ ਦਸ਼ਾ ਦਾ ਪ੍ਰਗਟਾਵਾ ਹੁੰਦੇ ਹਨ, ਉੱਥੇ ਵਹਿਮ-ਭਰਮ ਉਨ੍ਹਾਂ ਦਾ ਬਾਹਰੀ ਰੂਪ ਹੁੰਦੇ ਹਨ। ਵਹਿਮ-ਭਰਮ, ਅਸਲ ਵਿਚ, ਕਮਜ਼ੋਰ ਮਨਾਂ ਦੀ ਉਪਜ ਹੁੰਦੇ ਹਨ ਅਤੇ ਇਨ੍ਹਾਂ ਨੂੰ ਮੰਨਣ ਵਾਲਾ ਮਨੁੱਖ ਅਗਿਆਨੀ ਹੋਣ ਦੇ ਨਾਲ-ਨਾਲ ਬਹੁਤ ਡਰਾਕਲ ਵੀ ਹੁੰਦਾ ਹੈ। ਉਹ ਹਮੇਸ਼ਾ ਕਿਸੇ ਅਗਿਆਤ ਡਰ ਦਾ ਸ਼ਿਕਾਰ ਰਹਿੰਦਾ ਹੈ ਅਤੇ ਕਿਸੇ ਆਮ ਵਰਤਾਰੇ, ਵਿਆਖਿਆ ਜਾਂ ਸਿਧਾਂਤ ਨੂੰ ਚੈਲਿੰਜ ਕਰਨਾ ਤਾਂ ਇਕ ਪਾਸੇ ਰਿਹਾ, ਉਸ ਵਿਚ ਤਾਂ ਇਨ੍ਹਾਂ ਦੀ ਅਸਲੀਅਤ ਜਾਣਨ ਦੀ ਵੀ ਹਿੰਮਤ ਨਹੀਂ ਹੁੰਦੀ। ਅੰਧ-ਵਿਸ਼ਵਾਸ, ਅਰਥਾਤ ਅੰਨ੍ਹਾਂ ਵਿਸ਼ਵਾਸ, ਉਸ ਨੂੰ ਦਿਮਾਗੀ ਤੌਰ 'ਤੇ ਅਪਾਹਿਜ ਕਰ ਦਿੰਦਾ ਹੈ ਅਤੇ ਉਸਦੀ ਸੋਚ ਨੂੰ ਅਜਿਹਾ ਗ੍ਰਹਿਣ ਲਗਦਾ ਹੈ ਕਿ ਉਹ ਜੀਵਨ ਦੇ ਸਧਾਰਣ ਤੋਂ ਸਧਾਰਣ ਵਰਤਾਰਿਆਂ ਅਤੇ ਸਧਾਰਣ ਤੋਂ ਸਧਾਰਣ ਘਟਨਾਵਾਂ ਜਾਂ ਦੁਰਘਟਨਾਵਾਂ ਨੂੰ ਵੀ ਅਜੀਬ, ਰਹੱਸਮਈ ਅਤੇ ਗੁੰਝਲਦਾਰ ਸਮਝਣ ਲੱਗ ਪੈਂਦਾ ਹੈ। ਫਿਰ ਉਨ੍ਹਾਂ ਬਾਰੇ ਉਹ ਆਪਣੇ ਮਨ ਵਿਚ ਉਹੀ ਧਾਰਨਾ ਬਣਾ ਲੈਂਦਾ ਹੈ , ਜੋ ਉਸ ਨੂੰ ਕਿਸੇ ਪਾਖੰਡੀ ਬਾਬੇ, ਡੇਰੇ ਦੇ ਸਾਧ, ਅਖ਼ਾਉਤੀ ਜੋਤਿਸ਼ੀ ਜਾਂ ਸਿਆਣੇ ਨੇ ਦੱਸੀ ਹੁੰਦੀ ਹੈ, ਭਾਵੇਂ ਉਸਦਾ ਬਿਲਕੁਲ ਕੋਈ ਵੀ ਅਧਾਰ ਨਾ ਹੋਵੇ। ਇਸ ਤਰ੍ਹਾਂ ਉਹ ਕਿਸੇ ਨਵੇਂ ਵਹਿਮ-ਭਰਮ ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਉਹ ਨਾ ਕੇਵਲ ਆਪਣੇ ਆਪ ਨੂੰ ਬੇਵਕੂਫ਼ ਹੀ ਬਣਾਉਂਦਾ ਹੈ, ਸਗੋਂ ਆਪਣੀ ਲੁੱਟ ਵੀ ਕਰਵਾਉਂਦਾ ਹੈ।

ਭਾਰਤੀ ਲੋਕਾਂ ਦੇ ਅੰਧ-ਵਿਸ਼ਵਾਸੀ ਹੋਣ ਦੇ ਕਾਰਣਾਂ ਵਿਚ ਆਮ ਤੌਰ 'ਤੇ ਉਨ੍ਹਾਂ ਦੀ ਗ਼ਰੀਬੀ, ਅਗਿਆਨਤਾ, ਅਨਪੜ੍ਹਤਾ, ਧਰਮਾਂ ਵਿਚ ਅੰਨ੍ਹੀਂ ਸ਼ਰਧਾ ਅਤੇ ਧਰਮ ਦੇ ਨਾਂਅ 'ਤੇ ਥਾਂ-ਥਾਂ ਖੁੱਲ੍ਹੀਆਂ ਧਰਮ ਦੀਆਂ ਦੁਕਾਨਾਂ ਦੁਆਰਾ ਕੀਤਾ ਜਾ ਰਿਹਾ ਗੁੰਮਰਾਹਕੁਨ ਪ੍ਰਚਾਰ ਵਰਗੀਆਂ ਲਾਹਨਤਾਂ ਸ਼ਾਮਿਲ ਕੀਤੀਆਂ ਜਾਂਦੀਆਂ ਹਨ। ਪਰ ਇਹ ਕੀ ? ਸਾਡੇ ਮੁਲਕ ਵਿਚ ਤਾਂ ਗ਼ਰੀਬ-ਅਮੀਰ, ਵੱਡੇ-ਛੋਟੇ, ਪੜ੍ਹੇ-ਅਨਪੜ੍ਹ - ਗੱਲ ਕੀ ਪੂਰਾ ਆਵਾ ਹੀ ਊਤਿਆ ਹੋਇਆ ਹੈ ਅਤੇ ਹਰ ਵਰਗ, ਹਰ ਉਮਰ, ਹਰ ਖਿੱਤੇ, ਹਰ ਕਿੱਤੇ, ਹਰ ਧਰਮ ਅਤੇ ਹਰ ਜਾਤੀ ਦੇ ਲੋਕ ਹੀ ਇਨ੍ਹਾਂ ਵਿਚ ਉਲਝੇ ਦਿਖਾਈ ਦਿੰਦੇ

ਹਨ। ਧਰਮ ਆਪਣੇ ਆਪ ਵਿਚ ਬੁਰੇ ਨਹੀਂ ਹਨ ਅਤੇ ਸਿਧਾਂਤਕ ਤੌਰ 'ਤੇ ਇਹ ਸਾਰੇ ਹੀ ਮਨੁੱਖ ਨੂੰ ਸੱਚ ਅਤੇ ਸੁੱਚ ਦੇ ਮਾਰਗ 'ਤੇ ਚੱਲਣ ਦਾ ਉਪਦੇਸ਼ ਦਿੰਦੇ ਹਨ। ਇਨ੍ਹਾਂ ਦਾ ਬੁਰਾ ਪੱਖ ਇਨ੍ਹਾਂ ਨਾਲ ਜੁੜੇ ਅੰਧ-ਵਿਸ਼ਵਾਸ, ਕਰਮ-ਕਾਂਡ, ਬਾਹਰੀ ਦਿਖਾਵੇ, ਦੰਭ ਅਤੇ ਪਾਖੰਡ ਹਨ ਜਿਨ੍ਹਾਂ ਦੀ ਆੜ ਹੇਠ ਭੋਲੀ-ਭਾਲੀ ਜਨਤਾ ਨੂੰ ਵਹਿਮਾਂ-ਭਰਮਾਂ ਦਾ ਸ਼ਿਕਾਰ ਬਣਾ ਕੇ ਉਨ੍ਹਾਂ ਦੀ ਲੁੱਟ ਕੀਤੀ ਜਾਂਦੀ ਹੈ। ਵੱਖ-ਵੱਖ ਰੰਗਾਂ, ਰੂਪਾਂ ਅਤੇ ਪਹਿਰਾਵਿਆਂ ਵਿਚ ਵੱਖ-ਵੱਖ ਨਾਵਾਂ ਅਧੀਨ ਵਿਚਰ ਰਹੀ ਸਾਡੀ ਸਵਾਰਥੀ ਅਤੇ ਭ੍ਰਿਸ਼ਟ ਪੁਜਾਰੀ ਸ਼੍ਰੇਣੀ, ਧੱਕੇ ਨਾਲ ਬਣੇ ਧਰਮ ਦੇ ਠੇਕੇਦਾਰ ਅਤੇ ਆਪੂੰ ਬਣੇ ਰੱਬ ਦੇ ਥਾਂ-ਥਾਂ ਬੈਠੇ ਏਜੰਟ ਲੋਕਾਂ ਵਿਚ ਅੰਧ-ਵਿਸ਼ਵਾਸ ਫ਼ੈਲਾਅ ਕੇ, ਉਨ੍ਹਾਂ ਦਾ ਵੱਖ-ਵੱਖ ਤਰ੍ਹਾਂ ਸ਼ੋਸ਼ਣ ਕਰਕੇ, ਕਈ ਵਾਰ ਉਨ੍ਹਾਂ ਨੂੰ ਆਪਸ ਵਿਚ ਲੜਾ ਕੇ ਵੀ, ਧਰਮ ਦੇ ਨਾਮ ਨੂੰ ਕਲੰਕਿਤ ਕਰ ਰਹੇ ਹਨ।

ਨਿਰਸੰਦੇਹ, ਸਾਡੇ ਲੋਕਾਂ ਦਾ ਅਗਿਆਨੀ ਅਤੇ ਅਸਿੱਖਿਅਤ ਹੋਣਾ ਉਨ੍ਹਾਂ ਦੀ ਮਾਨਸਿਕ ਗ਼ੁਲਾਮੀ ਦਾ ਇਕ ਬਹੁਤ ਮਹੱਤਵਪੂਰਨ ਕਾਰਣ ਹੈ ਅਤੇ ਇਸ ਮਾਨਸਿਕ ਗ਼ੁਲਾਮੀ ਕਾਰਣ ਹੀ ਉਹ ਰੂੜ੍ਹੀਵਾਦੀ ਅਤੇ ਅੰਧ-ਵਿਸ਼ਵਾਸੀ ਸੋਚ ਦੇ ਧਾਰਨੀ ਬਣਦੇ ਹਨ। ਅਗਿਆਨਤਾ ਨੂੰ ਹਨ੍ਹੇਰਾ ਅਤੇ ਗਿਆਨ ਨੂੰ ਚਾਨਣ ਕਿਹਾ ਜਾਂਦਾ ਹੈ ਪਰ ਉਸ ਵੇਲੇ ਸਾਨੂੰ ਬਹੁਤ ਦੁੱਖ ਭਰੀ ਹੈਰਾਨੀ ਹੁੰਦੀ ਹੈ ਜਦ ਅਸੀਂ ਕਿਸੇ ਚੰਗੇ-ਭਲੇ ਪੜ੍ਹੇ-ਲਿਖੇ ਵਿਅਕਤੀ ਨੂੰ ਵੀ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਵਿਚ ਫ਼ਸਿਆ ਦੇਖਦੇ ਹਾਂ। ਉਸ ਸਮੇਂ ਅਸੀਂ ਇਹ ਸੋਚਣ ਲਈ ਮਜਬੂਰ ਹੋ ਜਾਂਦੇ ਹਾਂ ਕਿ ਉਸ ਵਿਅਕਤੀ ਨੇ ਪੁਸਤਕਾਂ ਪੜ੍ਹ ਕੇ ਕੇਵਲ ਇਮਤਿਹਾਨ ਹੀ ਪਾਸ ਕੀਤੇ ਹਨ, ਅਸਲੀ ਵਿੱਦਿਆ ਪ੍ਰਾਪਤ ਨਹੀਂ ਕੀਤੀ। ਉਸਦੇ ਮਨ ਵਿਚ ਕਿਸੇ ਚਾਨਣ ਦੀ ਕਿਰਨ ਨੇ ਪ੍ਰਵੇਸ਼ ਹੀ ਨਹੀਂ ਕੀਤਾ ਤੇ ਉਹ ਹਾਲੇ ਵੀ ਹਨ੍ਹੇਰੇ ਵਿਚ ਹੀ ਭਟਕ ਰਿਹਾ ਹੈ। ਪੜ੍ਹਾਈ ਕੀ ਤੇ ਅੰਧ-ਵਿਸ਼ਵਾਸ ਕੀ? ਦੋਹਾਂ ਦਾ ਕੋਈ ਮੇਲ ਹੀ ਨਹੀਂ। ਪੜ੍ਹੇ ਹੋਣ ਦਾ ਤਾਂ ਅਰਥ ਹੀ ਰੌਸ਼ਨ-ਦਿਮਾਗ਼ ਹੋਣਾ ਹੈ।

ਗ਼ਰੀਬੀ ਅਤੇ ਤੰਗੀਆਂ-ਤੁਰਸ਼ੀਆਂ ਦੇ ਭੰਨੇ ਲੋਕ ਇਨ੍ਹਾਂ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਦਾ ਸ਼ਿਕਾਰ ਇਸ ਭਰਮ ਅਧੀਨ ਹੁੰਦੇ ਹਨ ਕਿ ਇਨ੍ਹਾਂ ਨਾਲ ਉਨ੍ਹਾਂ ਨੂੰ ਆਪਣੀ ਗ਼ਰੀਬੀ ਅਤੇ ਦਰਿੱਦਰਤਾ ਤੋਂ ਨਿਜ਼ਾਤ ਮਿਲ ਜਾਵੇਗੀ ਅਤੇ ਉਹ ਸੁਖਦ ਜੀਵਨ ਬਤੀਤ ਕਰ ਸਕਣਗੇ, ਭਾਵੇਂ ਕਿ ਅਸਲੀਅਤ ਵਿਚ ਅਜਿਹਾ ਕੁਝ ਵੀ ਨਹੀਂ ਹੁੰਦਾ। ਅਮੀਰ ਲੋਕ ਆਪਣੀ ਅਮੀਰੀ ਕਾਇਮ ਰੱਖਣ ਲਈ, ਬਿਮਾਰ ਆਪਣੀ ਤੰਦਰੁਸਤੀ ਲਈ, ਬੇਰੁਜ਼ਗਾਰ ਰੁਜ਼ਗਾਰ ਲਈ, ਕਾਰੋਬਾਰੀ ਆਪਣੇ ਕਾਰੋਬਾਰ ਵਿਚ ਵਾਧੇ ਲਈ, ਕੁਆਰੇ ਆਪਣੇ ਵਿਆਹ ਲਈ ਅਤੇ ਨਿਰਸੰਤਾਨ ਸੰਤਾਨ ਸੁਖ ਲਈ ਕੋਈ ਨਾ ਕੋਈ ਪੂਜਾ-ਅਰਚਨਾ, ਪੁੰਨ-ਦਾਨ, ਟੂਣਾ-ਟਾਮਣ ਜਾਂ ਕੋਈ ਹੋਰ ਓਹੜ-ਪੋਹੜ ਕਰਦੇ ਹਨ ਅਤੇ ਗੱਲ ਕਈ ਵਾਰ ਕਿਸੇ ਪਸ਼ੂ ਦੀ ਬਲੀ ਤੋਂ ਲੈ ਕੇ ਔਰਤਾਂ ਦੇ ਜਿਨਸੀ-ਸ਼ੋਸ਼ਣ ਅਤੇ ਮਨੁੱਖੀ ਬਲੀ ਤਕ ਵੀ ਪਹੁੰਚ ਜਾਂਦੀ ਹੈ।

ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਵਿਚ ਫ਼ਸੇ ਹੋਣ ਦਾ ਇਕ ਬਹੁਤ ਵੱਡਾ ਕਾਰਣ ਸਾਡੇ ਵਿਚ ਸਵੈ-ਵਿਸ਼ਵਾਸ ਦੀ ਕਮੀ ਅਤੇ ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਕਿਸੇ ਗ਼ੈਬੀ, ਕਰਾਮਾਤੀ ਜਾਂ ਚਮਤਕਾਰੀ ਸ਼ਕਤੀ ਦਾ ਸਹਾਰਾ ਤੱਕਣ ਦੀ ਮਨੋਬਿਰਤੀ ਹੈ।

ਸਾਨੂੰ ਇਹ ਵਿਸ਼ਵਾਸ ਹੀ ਨਹੀਂ ਹੁੰਦਾ ਕਿ ਅਸੀਂ ਜੋ ਚਾਹੁੰਦੇ ਹਾਂ ਉਹ ਆਪਣੀ ਸੱਚੀ-ਸੁੱਚੀ ਮਿਹਨਤ, ਸੁਹਿਰਦਤਾ, ਸਮਰਪਿਤ ਭਾਵਨਾ ਅਤੇ ਇੱਛਾ-ਸ਼ਕਤੀ ਨਾਲ ਪ੍ਰਾਪਤ ਕਰ ਸਕਦੇ ਹਾਂ, ਜਿਸ ਕਾਰਣ ਅਸੀਂ ਕਿਸੇ ਬਾਹਰੀ ਸਹਾਰੇ ਦੀ ਆਸ ਰੱਖਦੇ ਹਾਂ। ਸਾਡੇ ਅੰਧ-ਵਿਸ਼ਵਾਸੀ ਅਤੇ ਵਹਿਮਾਂ-ਭਰਮਾਂ ਵਿਚ ਫ਼ਸੇ ਹੋਣ ਦਾ ਸਭ ਤੋਂ ਵੱਡਾ ਨੁਕਸਾਨ ਸਾਨੂੰ ਖ਼ੁਦ ਨੂੰ ਹੁੰਦਾ ਹੈ, ਜਦਕਿ ਇਸਦਾ ਲਾਭ ਕੇਵਲ ਅਤੇ ਕੇਵਲ ਉਨ੍ਹਾਂ ਹੁਸ਼ਿਆਰ ਅਤੇ ਸਵਾਰਥੀ ਲੋਕਾਂ ਨੂੰ ਹੁੰਦਾ ਹੈ ਜਿਨ੍ਹਾਂ ਨੇ ਆਪਣੇ ਨਿੱਜੀ ਸਵਾਰਥਾਂ ਦੀ ਪੂਰਤੀ ਹਿੱਤ ਸਾਨੂੰ ਫ਼ਜ਼ੂਲ ਕਿਸਮ ਦੇ ਭਰਮ-ਭੁਲੇਖਿਆਂ ਵਿਚ ਪਾ ਕੇ ਸਾਨੂੰ ਮੂਰਖ਼ ਬਣਾਇਆ ਹੁੰਦਾ ਹੈ।

ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਦੇ ਚੱਕਰਾਂ ਵਿਚ ਪੈਣ ਵਾਲੇ ਵਿਅਕਤੀਆਂ ਨੂੰ ਇਹ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਇਹ ਬਿਲਕੁਲ ਨਿਰਮੂਲ ਹੁੰਦੇ ਹਨ ਤੇ ਇਨ੍ਹਾਂ ਵਿਚ ਕੋਈ ਸੱਚਾਈ ਨਹੀਂ ਹੁੰਦੀ। ਕਿਸੇ ਪੰਡਿਤ, ਜੋਤਿਸ਼ੀ, ਨਜ਼ੂਮੀ, ਬਾਬੇ, ਤਾਂਤਰਿਕ ਜਾਂ ਅਖ਼ਾਉਤੀ ਸਿਆਣੇ ਨੂੰ ਨਾ ਕਿਸੇ ਦੇ ਭਵਿੱਖ ਬਾਰੇ ਕੋਈ ਜਾਣਕਾਰੀ ਹੈ, ਨਾ ਉਹ ਕੁਦਰਤ ਦੇ ਕਿਸੇ ਗੁੱਝੇ ਰਹੱਸ ਨੂੰ ਪ੍ਰਗਟ ਕਰ ਸਕਦੇ ਹਨ ਅਤੇ ਨਾ ਹੀ ਕਿਸੇ ਸਮੱਸਿਆ ਦਾ ਕੋਈ ਕਰਾਮਾਤੀ ਹੱਲ ਕਰ ਸਕਦੇ ਹਨ। ਉਨ੍ਹਾਂ ਦੁਆਰਾ ਕੀਤੇ ਜਾਂਦੇ ਧਾਗੇ-ਤਬੀਤ, ਟੂਣੇ-ਟਾਮਣ, ਮੰਤਰ-ਤੰਤਰ ਅਤੇ ਹਥੌਲੇ-ਝਾੜੇ ਸਭ ਡਰਾਮੇਬਾਜ਼ੀ, ਪਾਖੰਡ ਅਤੇ ਫ਼ਰਾਡ ਹੁੰਦਾ ਹੈ, ਜਿਸਦਾ ਉਦੇਸ਼ ਭੋਲੇ-ਭਾਲੇ ਲੋਕਾਂ ਨੂੰ ਬੇਵਕੂਫ਼ ਬਣਾ ਕੇ ਉਨ੍ਹਾਂ ਨੂੰ ਲੁੱਟਣਾ ਹੁੰਦਾ ਹੈ। ਇਸਦਾ ਇਕ ਜਿਉਂਦਾ-ਜਾਗਦਾ ਸਬੂਤ ਇਹ ਹੈ ਕਿ ਸਾਡੇ ਲੋਕਾਂ ਦੀਆਂ ਹਰ ਕਿਸਮ ਦੀਆਂ 99 ਫ਼ੀਸਦੀ ਸਮੱਸਿਆਵਾਂ ਦਾ ਜੋ ਵੀ ਹੱਲ ਸਾਡੀ ਪੁਰੋਹਿਤ ਸ਼੍ਰੇਣੀ ਦੁਆਰਾ ਸੁਝਾਇਆ ਜਾਂਦਾ ਹੈ, ਉਸਦਾ ਨਿਚੋੜ ਉਨ੍ਹਾਂ ਨੂੰ ਹੀ ਕੁਝ ਨਾ ਕੁਝ ਭੇਟ ਕਰਨਾ ਹੁੰਦਾ ਹੈ। ਕੇਵਲ ਇਕ ਪ੍ਰਤੀਸ਼ਤ ਕੇਸਾਂ ਵਿਚ ਹੀ ਉਹ ਕਿਸੇ ਗਊ ਨੂੰ ਆਟੇ ਦਾ ਪੇੜਾ ਦੇਣ, ਕਿਸੇ ਕਾਲੇ ਕੁੱਤੇ ਨੂੰ ਮਿੱਠੀ ਰੋਟੀ ਪਾਉਣ, ਕਿਸੇ ਪਿੱਪਲ ਦੇ ਰੁੱਖ ਨੂੰ ਪਾਣੀ ਦੇਣ, ਕਿਸੇ ਚੁਰਾਹੇ ਵਿਚ ਕੁਝ ਰੱਖਣ ਜਾਂ ਕੋਈ ਸਮੱਗਰੀ ਜਲ-ਪ੍ਰਵਾਹ ਕਰਨ ਦਾ ਸੁਝਾਅ ਦਿੰਦੇ ਹਨ। ਇਹ ਸੁਝਾਅ ਵੀ ਅਕਸਰ ਪੰਡਿਤ ਜੀ ਨੂੰ ਕੁਝ ਭੇਟ ਕਰਨ ਤੋਂ ਬਾਅਦ ਹੀ ਲਾਗੂ ਕੀਤਾ ਜਾਣਾ ਹੁੰਦਾ ਹੈ। ਇਹ ਸਿਲਸਿਲਾ ਜਨਮ ਤੋਂ ਲੈ ਕੇ ਮੌਤ ਤਕ ਤਾਂ ਨਿਰੰਤਰ ਚਲਦਾ ਹੀ ਚਲਦਾ ਹੈ, ਬਹੁਤ ਵਾਰ ਵਿਅਕਤੀ ਦੀ ਮੌਤ ਨਾਲ ਵੀ ਖ਼ਤਮ ਨਹੀਂ ਹੁੰਦਾ ਅਤੇ ਸਾਡੇ ਇਹ 'ਧਰਮ-ਪੁਰਸ਼' ਵਿਅਕਤੀ ਦੀ ਮੌਤ ਤੋਂ ਬਾਅਦ ਵੀ ਉਸਦੇ ਨਾਮ 'ਤੇ ਪਰਿਵਾਰ ਦੀ ਲੁੱਟ ਕਰਦੇ ਰਹਿੰਦੇ ਹਨ।

ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਨਾਲ ਨਜਿੱਠਣ ਦਾ ਇਕੋ-ਇਕ ਕਾਰਗਰ ਹੱਲ ਲੋਕਾਂ ਵਿਚ ਵਿਗਿਆਨਕ ਸੋਚ ਦਾ ਪ੍ਰਚਾਰ ਅਤੇ ਪਸਾਰ ਹੈ। ਉਨ੍ਹਾਂ ਨੂੰ ਕੁਝ ਵੀ ਅਜਿਹਾ ਮੰਨਣ ਅਤੇ ਕਰਨ ਤੋਂ ਸਾਫ਼ ਇਨਕਾਰ ਕਰ ਦੇਣਾ ਚਾਹੀਦਾ ਜਿਸਦਾ ਕੋਈ ਅਧਾਰ ਨਾ ਹੋਵੇ ਅਤੇ ਜੋ ਵਿਗਿਆਨ ਦੀ ਕਸਵੱਟੀ 'ਤੇ ਪੂਰਾ ਨਾ ਉੱਤਰਦਾ ਹੋਵੇ। ਕੁਦਰਤ ਦੇ ਹਰ ਵਰਤਾਰੇ 'ਤੇ ਵਿਚਾਰ ਕਰੀਏ ਅਤੇ ਉਸਦੀ ਤਹਿ ਤਕ ਜਾਣ ਦੀ ਕੋਸ਼ਿਸ਼ ਕਰੀਏ। ਫ਼ਜ਼ੂਲ ਕਿਸਮ ਦੇ ਕਰਮ-ਕਾਂਡਾਂ ਦਾ ਖਹਿੜਾ ਛੱਡੀਏ ਅਤੇ ਸਮੇਂ ਦੇ ਹਾਣੀ ਬਣਦੇ ਹੋਏ ਕੇਵਲ ਉਸ ਤਰ੍ਹਾਂ ਦੇ ਰਸਮ-ਰਿਵਾਜ਼ ਹੀ ਕਾਇਮ ਰੱਖੀਏ, ਜੋ ਅੱਜ

ਦੇ ਸਮੇਂ ਅਨੁਸਾਰ ਪ੍ਰਸੰਗਿਕ ਹੋਣ। ਸਾਡੇ ਸਮਾਜ ਵਿਚ ਬੱਚੇ ਦੇ ਜਨਮ, ਲੜਕੇ-ਲੜਕੀ ਦੀ ਸ਼ਾਦੀ ਅਤੇ ਵਿਅਕਤੀ ਦੇ ਮੌਤ ਸਬੰਧੀ ਵੀ ਬਹੁਤ ਸਾਰੇ ਭਰਮ-ਭੁਲੇਖੇ ਪੈਦਾ ਕੀਤੇ ਹੋਏ ਹਨ, ਜਿਨ੍ਹਾਂ ਤੋਂ ਹਰ ਹੀਲੇ ਛੁਟਕਾਰਾ ਪਾਇਆ ਜਾਣਾ ਚਾਹੀਦਾ ਹੈ। ਐਵੇਂ ਭਰਮ ਵਿਚ ਨਾ ਪਈਏ, ਕਿਸੇ ਵੀ ਚੰਗੇ ਕੰਮ ਲਈ ਕੋਈ ਦਿਨ, ਮਹੀਨਾ ਜਾਂ ਸਮਾਂ ਅਸ਼ੁਭ ਨਹੀਂ ਹੁੰਦਾ ਅਤੇ ਕਿਸੇ ਵੀ ਬੁਰੇ ਕੰਮ ਲਈ ਕੋਈ ਸਮਾਂ, ਦਿਨ ਜਾਂ ਮਹੀਨਾ ਸ਼ੁਭ ਨਹੀਂ ਹੁੰਦਾ। ਜੋ ਕਰਨਾ ਹੈ, ਅਸੀਂ ਖ਼ੁਦ ਕਰਨਾ ਹੈ ਅਤੇ ਜੋ ਕਰਾਂਗੇ ਉਸਦੇ ਚੰਗੇ-ਬੁਰੇ ਨਤੀਜਿਆਂ ਲਈ ਵੀ ਅਸੀਂ ਖ਼ੁਦ ਹੀ ਜ਼ਿੰਮੇਵਾਰ ਹੋਵਾਂਗੇ। ਕੋਈ ਕਾਲਪਨਿਕ ਦੇਵੀ-ਦੇਵਤਾ ਜਾਂ ਉਸਦਾ ਕੋਈ ਏਜੰਟ ਅੱਜ ਤਕ ਨਾ ਕਿਸੇ ਦਾ ਕੁਝ ਸੰਵਾਰ ਸਕਿਆ ਹੈ ਅਤੇ ਨਾ ਕਿਸੇ ਦਾ ਕੁਝ ਵਿਗਾੜ ਸਕਿਆ ਹੈ। ਬਸ ਐਵੇਂ ਬੁੱਧੂ ਬਣਨ ਵਾਲੀ ਗੱਲ ਹੈ। ਵਿਗਿਆਨਕ ਸੋਚ ਸਬੰਧੀ ਇਕ ਛੋਟੀ ਜਿਹੀ ਸਿੱਖਿਆਦਾਇਕ ਕਹਾਣੀ ਪੇਸ਼ ਹੈ:

ਇਕ ਪਿੰਡ ਵਿਚ ਇਕ ਬਹੁਤ ਹੁਸ਼ਿਆਰ ਪੰਡਿਤ ਰਹਿੰਦਾ ਸੀ। ਪਿੰਡ ਵਿਚ ਹੋਣ ਵਾਲੀ ਹਰ ਖ਼ੁਸ਼ੀ-ਗ਼ਮੀਂ ਦੇ ਸਬੰਧ ਵਿਚ ਕੀਤੇ ਜਾਣ ਵਾਲੇ ਰਸਮ-ਰਿਵਾਜ਼ ਉਹੀ ਪੂਰੇ ਕਰਦਾ ਸੀ। ਇਕ ਜਿਮੀਂਦਾਰ ਪਰਿਵਾਰ ਵਿਚ ਇਕ ਬਜ਼ੁਰਗ ਦੀ ਮੌਤ ਹੋ ਗਈ ਅਤੇ ਪੰਡਿਤ ਨੇ ਪੂਰੀ ਭੇਟਾ ਲੈ ਕੇ ਉਸ ਦੀਆਂ ਸਾਰੀਆਂ ਅੰਤਿਮ ਰਸਮਾਂ ਪੂਰੀਆਂ ਕਰ ਦਿੱਤੀਆਂ। ਪਰ ਹਾਲੇ ਉਹ ਕੁਝ ਹੋਰ ਵੀ ਚਾਹੁੰਦਾ ਸੀ। ਚਾਰ-ਪੰਜ ਦਿਨਾਂ ਬਾਅਦ ਉਹ ਜਿਮੀਂਦਾਰ ਦੇ ਘਰ ਜਾ ਕੇ ਕਹਿਣ ਲੱਗਾ ਕਿ ਰਾਤੀਂ ਸੁਪਨੇ ਵਿਚ ਉਸ ਨੂੰ ਉਸਦਾ ਬਾਪ ਦਿਖਾਈ ਦਿੱਤਾ ਜੋ ਭਾਰੇ ਸੰਕਟ ਵਿਚ ਫ਼ਸਿਆ ਹੋਇਆ ਹੈ। ਉਹ ਭਵ-ਸਾਗਰ ਦੇ ਉਰਲੇ ਪਾਸੇ ਬੈਠਾ ਹੈ ਅਤੇ ਉਸਦੀ ਰੂਹ ਤੜਫ਼ ਰਹੀ ਹੈ ਕਿਉਂਕਿ ਉਸ ਕੋਲ ਭਵ-ਸਾਗਰ ਨੂੰ ਪਾਰ ਕਰਨ ਦਾ ਕੋਈ ਸਾਧਨ ਨਹੀਂ ਹੈ। ਪੰਡਿਤ ਜੀ ਦੀ ਗੱਲ ਸੁਣਕੇ ਸਾਰਾ ਪਰਿਵਾਰ ਚਿੰਤਾ ਵਿਚ ਡੁੱਬ ਗਿਆ ਅਤੇ ਪੰਡਿਤ ਨੂੰ ਇਸਦਾ ਕੋਈ ਉਪਾਅ ਕਰਨ ਲਈ ਬੇਨਤੀ ਕਰਨ ਲੱਗਾ। ਪੰਡਿਤ ਜੀ ਨੇ ਜਵਾਬ ਦਿੱਤਾ ਕਿ ਇਸ ਕਾਰਜ ਲਈ ਉਨ੍ਹਾਂ ਨੂੰ ਇਕ ਗਊ ਦਾਨ ਕਰਨੀ ਪਵੇਗੀ, ਜਿਸ ਦੀ ਪੂਛ ਫੜ ਕੇ ਉਹ ਉਸ ਭਵ-ਸਾਗਰ ਨੂੰ ਪਾਰ ਕਰ ਸਕੇਗਾ।

ਕੁਝ ਸੋਚਣ ਤੋਂ ਬਾਅਦ ਜਿਮੀਂਦਾਰ ਪੰਡਿਤ ਨੂੰ ਆਪਣੀ ਤੋਕੜ ਗਊ ਦੇਣ ਲਈ ਤਿਆਰ ਹੋ ਗਿਆ ਪਰ ਪੰਡਿਤ ਨੇ ਉਸਦੀ ਇਸ ਪੇਸ਼ਕਸ਼ ਨੂੰ ਇਹ ਕਹਿ ਕੇ ਠੁਕਰਾ ਦਿੱਤਾ ਕਿ ਗਊ ਸੱਜਰ-ਸੂਈ ਅਤੇ ਤਰਜ਼ੀਹੀ ਤੌਰ 'ਤੇ ਵੱਛੇ ਵਾਲੀ ਹੋਣੀ ਚਾਹੀਦੀ ਹੈ ਕਿਉਂਕਿ ਅਜਿਹੀ ਗਊ ਹੀ ਉਸ ਨੂੰ ਆਪਣੀ ਸ਼ਕਤੀ ਨਾਲ ਭਵ-ਸਾਗਰ ਪਾਰ ਕਰਵਾ ਸਕਦੀ ਹੈ। ਭੋਲ਼ੇ ਜਿਮੀਂਦਾਰ ਨੇ ਪੰਡਿਤ 'ਤੇ ਵਿਸ਼ਵਾਸ ਕਰਦਿਆਂ ਉਸ ਨੂੰ ਆਪਣੀ ਸੱਜਰ-ਸੂਈ ਵੱਛੇ ਵਾਲੀ ਗਊ ਦਾ ਰੱਸਾ ਫ਼ੜਾ ਦਿੱਤਾ ਅਤੇ ਨਾਲ ਹੀ ਕੁਝ ਦਾਣਾ-ਪੱਠਾ ਵੀ ਉਸਦੇ ਘਰ ਛੱਡ ਆਇਆ। ਹੁਣ ਪੰਡਿਤ ਨੂੰ ਦੁੱਧ ਦੀ ਮੌਜ ਲੱਗ ਗਈ ਅਤੇ ਉਹ ਅੰਦਰੋ-ਅੰਦਰੀ ਖ਼ੁਸ਼ ਹੋ ਰਿਹਾ ਸੀ। ਜਦ ਹਫ਼ਤੇ ਦੇ ਅੰਤ 'ਤੇ ਜਿਮੀਂਦਾਰ ਦਾ ਕਾਲਜ ਪੜ੍ਹਦਾ ਮੁੰਡਾ ਘਰ ਆਇਆ ਤਾਂ ਜਿਮੀਂਦਾਰ ਨੇ ਉਸ ਨੂੰ ਪੰਡਿਤ ਵਾਲੀ ਸਾਰੀ ਗੱਲ ਦੱਸੀ। ਮੁੰਡਾ ਵਿਗਿਆਨਕ ਸੋਚ ਦਾ ਧਾਰਨੀ ਸੀ ਅਤੇ ਪੰਡਿਤ ਦੀ ਸਾਰੀ ਖੇਡ ਸਮਝਦਾ ਸੀ। ਉਹ ਆਪਣੇ ਬਾਪ ਨੂੰ ਕਹਿਣ ਲੱਗਾ ਕਿ ਉਨ੍ਹਾਂ ਨੂੰ ਪੰਡਿਤ ਦੇ ਘਰ ਜਾ ਕੇ ਇਕ

ਵਾਰ ਵੱਡੇ ਬਾਪੂ ਜੀ ਦੀ ਖ਼ੈਰ-ਸੁੱਖ ਜ਼ਰੂਰ ਪੁੱਛਣੀ ਚਾਹੀਦੀ ਹੈ। ਜ਼ਿਮੀਂਦਾਰ ਆਪਣੇ ਲੜਕੇ ਨਾਲ ਪੰਡਿਤ ਦੇ ਘਰ ਚਲਾ ਗਿਆ ਅਤੇ ਉਹ ਜਾ ਕੇ ਪੰਡਿਤ ਨੂੰ ਬੜੀ ਨਿਮਰਤਾ ਨਾਲ ਪੁੱਛਣ ਲੱਗੇ, "ਕੀ ਸਾਡੇ ਬਾਪੂ ਜੀ ਭਵ-ਸਾਗਰ ਨੂੰ ਠੀਕ-ਠਾਕ ਪਾਰ ਕਰ ਗਏ ਹਨ?" ਪੰਡਿਤ ਨੇ ਜਵਾਬ ਦਿੱਤਾ, "ਬਿਲਕੁਲ ਠੀਕ-ਠਾਕ ਪਾਰ ਕਰ ਗਏ ਹਨ ਅਤੇ ਹੁਣ ਉਹ ਅਰਾਮ ਨਾਲ ਬੈਕੁੰਠ ਵਿਚ ਬੈਠੇ ਹਨ। ਮੈਂ ਰਾਤੀਂ ਖ਼ੁਦ ਉਸ ਨੂੰ ਆਪਣੀਆਂ ਅੱਖਾਂ ਨਾਲ ਉੱਥੇ ਬੈਠੇ ਦੇਖਿਆ ਹੈ।" ਮੁੰਡੇ ਨੇ ਭੋਲ਼ੇ ਜਿਹੇ ਚਿਹਰੇ ਨਾਲ ਪੁੱਛਿਆ, "ਹੁਣ ਤਾਂ ਸਾਡੇ ਬਾਪੂ ਜੀ ਨੂੰ ਕੋਈ ਖ਼ਤਰਾ ਨਹੀਂ?" ਪੰਡਿਤ ਨੇ ਜਵਾਬ ਦਿੱਤਾ, "ਬੈਕੁੰਠ ਵਿਚ ਕਿਸੇ ਨੂੰ ਕੋਈ ਖ਼ਤਰਾ ਨਹੀਂ ਹੁੰਦਾ। ਹੁਣ ਉਹ ਬਿਲਕੁਲ ਸੁਰੱਖਿਅਤ ਹੈ।" "ਠੀਕ ਹੈ! ਫਿਰ ਹੁਣ ਅਸੀਂ ਆਪਣੀ ਗਊ ਵਾਪਿਸ ਲਿਜਾ ਰਹੇ ਹਾਂ!" ਤੇ ਉਹ ਆਪਣੀ ਗਊ ਖੋਲ੍ਹ ਕੇ ਆਪਣੇ ਨਾਲ ਲੈ ਆਏ ਅਤੇ ਪੰਡਿਤ ਉਨ੍ਹਾਂ ਦੇ ਮੂੰਹ ਵੱਲ ਦੇਖਦਾ ਰਹਿ ਗਿਆ।

ਹੁਣ ਤਕ ਸਾਨੂੰ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਜਮਦੂਤਾਂ, ਭਵ-ਸਾਗਰ, ਧਰਮਰਾਜ, ਨਰਕ-ਸਵਰਗ ਅਤੇ ਭੂਤਾਂ-ਪ੍ਰੇਤਾਂ ਆਦਿ ਬਾਰੇ ਸਭ ਕਹਾਣੀਆਂ ਕਾਲਪਨਿਕ ਅਤੇ ਮਨਘੜਤ ਹਨ। ਸਾਧੂ ਦੇ ਭੇਸ ਵਿਚ ਫਿਰਦੇ ਕਿਸੇ ਹੱਟੇ-ਕੱਟੇ ਅਤੇ ਰੱਜੇ-ਪੁੱਜੇ ਵਿਅਕਤੀ ਨੂੰ ਰੋਟੀ ਖਵਾਉਣ ਅਤੇ ਕੱਪੜੇ ਦੇਣ ਨਾਲੋਂ ਕਿਸੇ ਭੁੱਖੇ ਵਿਅਕਤੀ ਦਾ ਪੇਟ ਭਰਨਾ ਅਤੇ ਕਿਸੇ ਗ਼ਰੀਬ ਦਾ ਨੰਗ ਢਕਣਾ ਕਿਤੇ ਬਿਹਤਰ ਹੁੰਦਾ ਹੈ। ਆਪਣੀ ਖ਼ੂਨ-ਪਸੀਨੇ ਦੀ ਕਮਾਈ ਕਿਸੇ ਵਿਹਲੜ ਨੂੰ ਲੁਟਾਉਣ ਦੀ ਬਜਾਇ ਉਸ ਨਾਲ ਕੋਈ ਆਪਣੀ ਗਰਜ਼ ਸਾਰਨੀ, ਕਿਸੇ ਲੋੜਵੰਦ ਦੀ ਸਹਾਇਤਾ ਕਰਨੀ ਜਾਂ ਉਸ ਨੂੰ ਕਿਸੇ ਸਮਾਜ ਭਲਾਈ ਦੇ ਕਾਰਜ ਵਿਚ ਲਾਉਣਾ ਕਿਤੇ ਵੱਡਾ ਪੁੰਨ ਕਾਰਜ ਹੋਵੇਗਾ!

ਅਪਣਾ ਲਵੋ ਵਿਗਿਆਨਕ ਸੋਚ ਅਤੇ ਹੋ ਜਾਵੋ ਇਨ੍ਹਾਂ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ ਅਤੇ ਪਾਖੰਡਾਂ ਤੋਂ ਸੁਤੰਤਰ। ਲਾਹ ਦੇਵੋ ਆਪਣੇ ਗਲੋਂ ਇਹ ਸਦੀਆਂ ਪੁਰਾਣੀ ਮਾਨਸਿਕ ਗ਼ੁਲਾਮੀ ਦੀਆਂ ਜ਼ੰਜੀਰਾਂ। ਐਵੇਂ ਨਾ ਡਰੀ ਜਾਵੋ। ਹਿੰਮਤ ਕਰੋ; ਹੌਸਲਾ ਕਰੋ; ਦਲੇਰ ਬਣੋ। ਰਾਹੂ-ਕੇਤੂ, ਸ਼ੁੱਕਰ-ਸ਼ਨੀ, ਸਾਰੇ ਗ੍ਰਹਿ ਤੁਹਾਡੇ ਮਿੱਤਰ ਹਨ। ਭਲਾ ਉਹ ਤੁਹਾਡਾ ਬੁਰਾ ਕਿਉਂ ਸੋਚਣਗੇ ਜਾਂ ਕਰਨਗੇ? ਐਵੇਂ ਤੁਹਾਨੂੰ ਬੇਵਕੂਫ਼ ਬਣਾਇਆ ਜਾ ਰਿਹਾ ਹੈ। ਜਨਮ-ਪੱਤਰੀ, ਕੁੰਡਲੀ, ਨਗ, ਮੁੰਦਰੀ, ਧਾਗਾ-ਤਬੀਤ ਅਤੇ ਰਾਸ਼ੀਫ਼ਲ? ਇਨ੍ਹਾਂ ਦੀ ਗੱਲ ਛੱਡੋ; ਇਨ੍ਹਾਂ ਬਾਰੇ ਤਾਂ ਗੱਲ ਕਰਨੀ ਹੀ ਫ਼ਜ਼ੂਲ ਹੈ। ਇਹ ਤਾਂ ਕਿਸੇ ਵਿਗਿਆਨ ਜਾਂ ਤਰਕ ਦੀ ਕਸਵੱਟੀ ਦੇ ਨੇੜੇ-ਤੇੜੇ ਵੀ ਨਹੀਂ ਪਹੁੰਚਦੇ, ਖ਼ਰੇ ਤਾਂ ਇਨ੍ਹਾਂ ਨੇ ਉਤਰਨਾ ਹੀ ਕੀ ਹੈ? ਤੁਸੀਂ ਕੇਵਲ ਗ਼ਲਤ ਸੋਚਣ, ਗ਼ਲਤ ਬੋਲਣ ਅਤੇ ਕੁਝ ਗ਼ਲਤ ਕਰਨ ਤੋਂ ਬਚਣਾ ਹੈ। ਇਸਦੇ ਨਾਲ ਹੀ ਅਜਿਹਾ ਕੁਝ ਨਹੀਂ ਕਰਨਾ, ਜਿਸ ਨਾਲ ਕਿਸੇ ਦੇ ਮਨ ਨੂੰ ਠੇਸ ਪਹੁੰਚਦੀ ਹੋਵੇ। ਬਾਕੀ ਐਸ਼ ਕਰੋ; ਕੋਈ ਕੁਝ ਨਹੀਂ ਵਿਗਾੜ ਸਕਦਾ ਤੁਹਾਡਾ। ਇਹ ਅੰਧ-ਵਿਸ਼ਵਾਸ ਅਤੇ ਵਹਿਮ-ਭਰਮ ਸਾਡੇ ਸਮਾਜ ਤੇ ਇਕ ਕਲੰਕ ਹਨ ਅਤੇ ਨਾਲ ਹੀ ਸਾਡੇ ਪਛੜੇ ਹੋਣ ਦਾ ਇਕ ਮੁੱਖ ਕਾਰਣ ਵੀ। ਇਨ੍ਹਾਂ ਤੋਂ ਛੁਟਕਾਰਾ ਪਾਏ ਬਗ਼ੈਰ ਅਸੀਂ ਨਾ ਤਾਂ ਨਿੱਜੀ ਤੌਰ 'ਤੇ ਤਰੱਕੀ ਕਰ ਸਕਦੇ ਹਾਂ ਅਤੇ ਨਾ ਹੀ ਵਿਕਸਤ ਮੁਲਕਾਂ ਦੀ ਕਤਾਰ ਵਿਚ ਸ਼ਾਮਿਲ ਹੋ ਸਕਦੇ ਹਾਂ।



25

# ਸਮਾਜ ਵਿਚ ਦਿਨੋਂ-ਦਿਨ ਵਧ ਰਹੀ ਅਸਹਿਣਸ਼ੀਲਤਾ

ਭਾਰਤੀ ਸਮਾਜ ਨੂੰ ਦਰਪੇਸ਼ ਸਮੱਸਿਆਵਾਂ ਵਿਚੋਂ ਇਕ ਬਹੁਤ ਹੀ ਗੰਭੀਰ ਸਮੱਸਿਆ ਇਸ ਵਿਚ ਦਿਨੋਂ-ਦਿਨ ਘਟ ਰਹੀ ਸਹਿਣਸ਼ੀਲਤਾ ਅਤੇ ਵਧ ਰਹੀ ਅਸਹਿਣਸ਼ੀਲਤਾ ਹੈ। ਇਕ ਸਮਾਂ ਸੀ ਜਦ ਬਹੁਗਿਣਤੀ ਲੋਕ ਟਿਕਾਅ ਨਾਲ ਗੱਲ ਕਰਦੇ ਸਨ, ਟਿਕਾਅ ਨਾਲ ਗੱਲ ਸੁਣਦੇ ਸਨ, ਸੰਜੀਦਾ ਸੰਵਾਦ ਰਚਾਉਂਦੇ ਸਨ ਅਤੇ ਮਿਲ-ਜੁਲ ਕੇ ਹਰ ਸਮੱਸਿਆ ਦਾ ਹੱਲ ਕੱਢ ਲੈਂਦੇ ਸਨ। ਉਹ ਕਿਸੇ ਨੂੰ ਕੋਈ ਤੱਤੀ-ਠੰਢੀ ਕਹਿ ਵੀ ਲੈਂਦੇ ਸਨ ਤੇ ਉਸ ਦੀ ਤੱਤੀ-ਠੰਢੀ ਸਹਿ ਵੀ ਲੈਂਦੇ ਸਨ, ਘਾਟੇ-ਵਾਧੇ ਝੱਲ ਲੈਂਦੇ ਸਨ ਅਤੇ ਹਰ ਦੱਖ-ਸੁੱਖ ਵਿਚ ਅਡੋਲ ਰਹਿੰਦੇ ਸਨ। ਉਨ੍ਹਾਂ ਵਿਚ ਨਾ ਤਾਂ ਅੱਜ ਵਾਲੀ ਬੇਚੈਨੀ-ਭਰੀ ਕਾਹਲ, ਨਾ ਕੋਈ ਬੇਲੋੜੀ ਭੱਜ-ਦੌੜ ਅਤੇ ਨਾ ਹੀ ਕੋਈ ਆਪੂੰ-ਸਹੇੜੀ ਪਰੇਸ਼ਾਨੀ ਸੀ। ਉਸ ਸਮੇਂ ਮਨੁੱਖ ਦੀਆਂ ਇੱਛਾਵਾਂ ਸੀਮਿਤ, ਲੋੜਾਂ ਗਿਣਤੀ ਦੀਆਂ ਅਤੇ ਜੀਵਨ ਸਾਦਾ ਹੁੰਦਾ ਸੀ। ਨਾ ਬਹੁਤੀ ਸ਼ੁਹਰਤ ਦੀ ਭੁੱਖ ਸੀ, ਨਾ ਧਨ-ਦੌਲਤ ਦਾ ਅੰਨ੍ਹਾ ਲਾਲਚ ਸੀ ਅਤੇ ਨਾ ਹੀ ਦੁਨਿਆਵੀ ਐਸ਼-ਅਰਾਮ ਦੀ ਅੱਜ ਵਰਗੀ ਹਵਸ। ਲੋਕਾਂ ਵਿਚ ਅਸਪਸੀ ਮੋਹ-ਪਿਆਰ ਸੀ, ਅਪਣੱਤ ਦੀ ਭਾਵਨਾ ਸੀ, ਸਹਿਣਸ਼ੀਲਤਾ ਸੀ, ਸੰਜਮ ਸੀ, ਸੰਤੁਸ਼ਟੀ ਸੀ। ਪਰ ਅੱਜ ਹਾਲਾਤ ਬਹੁਤ ਬਦਲ ਚੁੱਕੇ ਹਨ। ਹਰ ਪਾਸੇ ਨੋਕਾਂ-ਝੋਕਾਂ, ਸ਼ਿਕਵੇ-ਸ਼ਿਕਾਇਤਾਂ, ਰਜਿਸ਼ਾਂ-ਰੋਸਿਆਂ ਅਤੇ ਲੜਾਈਆਂ-ਝਗੜਿਆਂ ਦਾ ਵਾਤਾਵਰਨ ਹੈ। ਬੇਵਿਸ਼ਵਾਸੀ ਬਹੁਤ ਵਧ ਚੁੱਕੀ ਹੈ ਅਤੇ ਸਭ ਨੂੰ ਆਪੋ-ਧਾਪੀ ਪਈ ਹੋਈ ਹੈ। ਸਹਿਣਸ਼ੀਲਤਾ ਤਾਂ ਕਿਤੇ ਖੰਭ ਲਾ ਕੇ ਹੀ ਉੱਡ ਗਈ ਜਾਪਦੀ ਹੈ।

ਅਸਹਿਣਸ਼ੀਲਤਾ ਕੇਵਲ ਆਪਣੇ ਆਪ ਵਿਚ ਹੀ ਇਕ ਸਮੱਸਿਆ ਨਹੀਂ ਸਗੋਂ ਬਹੁਤ ਸਾਰੀਆਂ ਹੋਰ ਸਮੱਸਿਆਵਾਂ ਦੀ ਵੀ ਜੜ੍ਹ ਹੈ। ਇਸ ਕਾਰਣ ਵਿਅਕਤੀ ਕੇਵਲ ਬਹੁਤ ਸਾਰੀਆਂ ਮਾਨਸਿਕ ਗੁੰਝਲਾਂ, ਪਰੇਸ਼ਾਨੀਆਂ ਅਤੇ ਚਿੰਤਾਵਾਂ ਦਾ ਹੀ ਸ਼ਿਕਾਰ ਨਹੀਂ ਹੁੰਦਾ ਸਗੋਂ ਬਹੁਤ ਵਾਰ ਉਹ ਅਜਿਹੇ ਭਿਆਨਕ ਤਣਾਅ ਅਤੇ ਗੁੱਸੇ ਦਾ ਵੀ ਸ਼ਿਕਾਰ ਹੋ ਜਾਂਦਾ ਹੈ, ਜੋ ਉਸ ਲਈ, ਉਸਦੇ ਪਰਿਵਾਰ ਲਈ ਅਤੇ ਸਮੁੱਚੇ ਸਮਾਜ ਲਈ ਘਾਤਕ ਸਿੱਧ ਹੋ ਸਕਦਾ ਹੈ। ਕੁਝ ਵੀ ਅਜਿਹਾ ਹੋ ਜਾਵੇ, ਜੋ ਉਸਦੀ ਰੁਚੀ ਅਨੁਸਾਰ ਨਾ ਹੋਵੇ ਜਾਂ ਉਸ ਨੂੰ ਪਸੰਦ ਨਾ ਹੋਵੇ ਤਾਂ ਉਹ ਬੇਚੈਨ ਹੋ ਉੱਠਦਾ ਹੈ, ਪਰੇਸ਼ਾਨ ਹੋ ਜਾਂਦਾ ਹੈ ਅਤੇ ਅਜਿਹਾ ਕਰਨ ਵਾਲੇ ਤੋਂ ਕਿਵੇਂ ਨਾ ਕਿਵੇਂ ਬਦਲਾ ਲੈਣ ਜਾਂ ਉਸ ਨੂੰ ਕੋਈ ਸਬਕ ਸਿਖਾਉਣ ਲਈ ਤਿਲਮਿਲਾਉਣ ਲਗਦਾ ਹੈ। ਅੱਜ ਸੰਯੁਕਤ ਪਰਿਵਾਰਾਂ ਦੇ ਟੁੱਟਣ, ਭਰਾਵਾਂ ਦਰਮਿਆਨ ਕੁੜੱਤਣ ਪੈਦਾ ਹੋਣ ਅਤੇ ਰਿਸ਼ਤੇਦਾਰੀਆਂ ਵਿਚ ਫਿੱਕ ਪੈਣ ਦਾ ਇਕ ਵੱਡਾ ਕਾਰਣ

ਸਹਿਣਸ਼ੀਲਤਾ ਦੀ ਘਾਟ ਹੀ ਕਿਹਾ ਜਾ ਸਕਦਾ ਹੈ। ਨਵ-ਵਿਆਹੁਤਾ ਜੋੜਿਆਂ ਦਰਮਿਆਨ ਦਿਨ-ਬ-ਦਿਨ ਵਧ ਰਹੀ ਤਲਾਕ ਦਰ ਦਾ ਤਾਂ ਮੁੱਖ ਕਾਰਣ ਹੀ ਅਸਹਿਣਸ਼ੀਲਤਾ ਹੈ। ਕੋਈ ਇਕ-ਦੂਜੇ ਦੀ ਗੱਲ ਝਲਦਾ ਹੀ ਨਹੀਂ। ਕਿਸੇ ਨੇ ਕੋਈ ਮਾਮੂਲੀ ਜਿਹੀ ਗੱਲ ਕਹੀ ਨਹੀਂ ਤੇ ਪਰਿਵਾਰ ਵਿਚ ਰੱਫ਼ੜ ਪਿਆ ਨਹੀਂ। ਪਹਿਲਾਂ ਪਰਿਵਾਰਾਂ ਵਿਚ ਤੱਤਾ-ਠੰਢਾ ਸਮਾਉਂਦਾ ਰਹਿੰਦਾ ਸੀ ਤੇ ਜੇਕਰ ਕੋਈ ਕਿਸੇ ਸਮੇਂ ਕੋਈ ਵੱਧ-ਘੱਟ ਬੋਲ ਵੀ ਜਾਂਦਾ ਸੀ ਤਾਂ ਪਰਿਵਾਰ ਉਸ ਨੂੰ ਸਹਿ ਲੈਂਦਾ ਸੀ ਤੇ ਹੌਲ਼ੀ-ਹੌਲ਼ੀ ਮਸਲਾ ਹੱਲ ਹੋ ਜਾਂਦਾ ਸੀ। ਮਾਂ-ਬਾਪ, ਜਵਾਕਾਂ-ਜੱਲਿਆਂ ਵਾਲੇ ਧੀਆਂ-ਪੁੱਤਾਂ ਨੂੰ ਝਿੜਕ ਲੈਂਦੇ ਸਨ ਤੇ ਬੱਚਿਆਂ ਦਾ ਤਾਂ ਛਿੱਤਰ-ਪੌਲਾ ਵੀ ਕਰ ਦਿੰਦੇ ਸਨ। ਵੱਡੇ ਬਜ਼ੁਰਗਾਂ ਦੇ ਖੂੰਡੇ ਤੋਂ ਤਾਂ ਪੂਰਾ ਪਿੰਡ ਭੈਅ ਖਾਂਦਾ ਸੀ। ਅੱਜ ਕੋਈ ਕਿਸੇ ਨੂੰ ਕੁਝ ਕਹਿ ਕੇ ਦੇਖੇ। ਬਰਦਾਸ਼ਤ ਦਾ ਮਾਦਾ ਬਿਲਕੁਲ ਖ਼ਤਮ ਹੋ ਚੁੱਕਾ ਹੈ। ਗੱਲ ਕੇਵਲ ਗਾਲ਼ੀ-ਗ਼ਲੋਚ ਜਾਂ ਹੱਥੋਪਾਈ ਤਕ ਹੀ ਨਹੀਂ, ਸਗੋਂ ਕਈ ਵਾਰ ਕਤਲਾਂ ਅਤੇ ਆਤਮ-ਹੱਤਿਆਵਾਂ ਤਕ ਵੀ ਪਹੁੰਚ ਜਾਂਦੀ ਹੈ।

ਅਸਹਿਣਸ਼ੀਲਤਾ ਦਾ ਸਾਡੇ ਸਮਾਜਿਕ ਤਾਣੇ-ਬਾਣੇ ਉੱਪਰ ਵੀ ਬਹੁਤ ਬੁਰਾ ਪ੍ਰਭਾਵ ਪੈ ਰਿਹਾ ਹੈ। ਕਿਸੇ ਸਮੇਂ ਬਹੁਤ ਪ੍ਰਚਲਿਤ ਰਹੀਆਂ ਇਹ ਕਹਾਵਤਾਂ 'ਹਮਾਸਾਏ, ਮਾਂ-ਪਿਉ ਜਾਏ' ਅਰਥਾਤ ਗੁਆਂਢੀ ਭੈਣ-ਭਰਾਵਾਂ ਵਾਂਗ ਹੀ ਹੁੰਦੇ ਹਨ ਅਤੇ 'ਗੁਆਂਢੀ ਨੇੜੇ, ਰਿਸ਼ਤੇਦਾਰ ਦੂਰ' ਅੱਜ ਵੇਲਾ ਵਿਹਾ ਚੁੱਕੇ ਜਾਪਦੇ ਹਨ। ਗੁਆਂਢੀਆਂ ਨਾਲ ਵਰਤ-ਵਰਤਾਵਾ ਘਟ, ਅਤੇ ਖਿੱਚੋਤਾਣ ਵਧ ਗਿਆ ਹੈ। ਕਿਸੇ ਦੇ ਕੁਝ ਚੰਗਾ ਹੋਵੇ ਤਾਂ ਉਸਦੀ ਖ਼ੁਸ਼ੀ ਘੱਟ ਅਤੇ ਈਰਖ਼ਾ ਵੱਧ ਹੁੰਦੀ ਹੈ। ਸ਼ਹਿਰਾਂ ਵਿਚ ਤਾਂ ਗੁਆਂਢੀ ਇਕ-ਦੂਜੇ ਨੂੰ ਜਾਣਦੇ ਹੀ ਬਹੁਤ ਘੱਟ ਹਨ। ਸਮਾਜ ਵਿਚ ਤੇਜ਼ੀ ਨਾਲ ਵਧ ਰਹੀ ਜੁਰਮ ਦਰ, ਦਿਨੋਂ-ਦਿਨ ਫ਼ੈਲ ਰਹੀ ਬੇਚੈਨੀ, ਪੈ ਰਹੇ ਪਾੜੇ, ਵਧ ਰਹੇ ਤਣਾਵ ਅਤੇ ਹੋ ਰਹੇ ਲੜਾਈ-ਝਗੜਿਆਂ ਦੀ ਜੜ੍ਹ ਅਸਹਿਣਸ਼ੀਲਤਾ ਹੀ ਹੈ। ਹੋਰ ਤਾਂ ਹੋਰ, ਜੇਕਰ ਕਿਸੇ ਖ਼ੁਦਕੁਸ਼ੀ ਦੀ ਤਹਿ ਤਕ ਵੀ ਪਹੁੰਚਿਆ ਜਾਵੇ ਤਾਂ ਉਸਦਾ ਕਾਰਣ ਵੀ ਕਿਸੇ ਨਾ ਕਿਸੇ ਰੂਪ ਵਿਚ ਅਸਹਿਣਸ਼ੀਲਤਾ ਹੀ ਹੋਵੇਗਾ। ਇਸ ਤਰ੍ਹਾਂ ਹੀ ਅੰਤਰਰਾਸ਼ਟਰੀ ਪੱਧਰ 'ਤੇ ਵੀ ਬਹੁਤ ਸਾਰੀਆਂ ਸਮੱਸਿਆਵਾਂ ਦਾ ਕਾਰਣ ਇਕ-ਦੂਜੇ ਪ੍ਰਤੀ ਅਸਹਿਣਸ਼ੀਲਤਾ ਹੀ ਹੁੰਦੀ ਹੈ।

ਅਸਹਿਣਸ਼ੀਲਤਾ ਭਾਵੇਂ ਹਰ ਰੂਪ ਵਿਚ ਹੀ ਮਾੜੀ ਹੈ ਪਰ ਜਦ ਇਹ ਮਜ਼ਹਬੀ ਰੰਗਤ ਲੈ ਲਵੇ ਤਾਂ ਇਹ ਬਹੁਤ ਖ਼ਤਰਨਾਕ ਰੂਪ ਧਾਰਨ ਕਰ ਜਾਂਦੀ ਹੈ। ਹੋਣਾ ਤਾਂ ਇਹ ਚਾਹੀਦਾ ਹੈ ਕਿ ਅਸੀਂ ਆਪਣੇ ਧਰਮ ਵਿਚ ਪਰਪੱਕ ਹੋਈਏ ਪਰ ਨਾਲ ਹੀ ਦੂਜੇ ਧਰਮਾਂ ਦਾ ਪੂਰਨ ਸਤਿਕਾਰ ਕਰੀਏ। ਪਰ ਇਤਿਹਾਸ ਦੇ ਪੰਨਿਆਂ ਨੂੰ ਫ਼ਰੋਲਣ ਤੋਂ ਪਤਾ ਲਗਦਾ ਹੈ ਕਿ ਦੁਨੀਆਂ ਵਿਚ ਜਿੰਨੇ ਜ਼ੁਲਮ ਅਤੇ ਦੰਗੇ-ਫ਼ਸਾਦ ਧਰਮ ਦੇ ਨਾਮ 'ਤੇ ਹੋਏ ਹਨ, ਓਨੇ ਕਿਸੇ ਵੀ ਕਾਰਣ ਨਹੀਂ ਹੋਏ। ਧਾਰਮਿਕ ਅਸਹਿਣਸ਼ੀਲਤਾ ਮਨੁੱਖ ਦੀ ਬੁੱਧੀ 'ਤੇ ਐਸਾ ਪਰਦਾ ਪਾਉਂਦੀ ਹੈ ਕਿ ਉਹ ਗ਼ਲਤ-ਠੀਕ ਅਤੇ ਚੰਗੇ-ਬੁਰੇ ਦੀ ਪਹਿਚਾਣ ਵੀ ਭੁੱਲ ਜਾਂਦਾ ਹੈ। ਧਾਰਮਿਕ ਅਸਹਿਣਸ਼ੀਲਤਾ, ਜੋ ਅਕਸਰ ਕੱਟੜਤਾ ਅਤੇ ਜਨੂੰਨ ਦਾ ਰੂਪ ਧਾਰਨ ਕਰ ਜਾਂਦੀ ਹੈ, ਮਨੁੱਖ ਨੂੰ ਇਨਸਾਨ ਤੋਂ ਹੈਵਾਨ ਬਣਾ ਦਿੰਦੀ ਹੈ ਅਤੇ ਉਹ ਧਰਮ ਦੇ ਨਾਮ 'ਤੇ ਅਜਿਹੇ ਗ਼ੁਨਾਹ ਕਰਨ ਲਗਦਾ ਹੈ, ਜਿਨ੍ਹਾਂ ਨੂੰ

ਕਿਸੇ ਵੀ ਹਾਲਤ ਵਿਚ ਬਖ਼ਸ਼ਿਆ ਨਹੀਂ ਜਾ ਸਕਦਾ। ਧਾਰਮਿਕ ਕੱਟੜਤਾ ਕਾਰਣ ਉਸ ਵਿਚ ਤਰਕ-ਵਿਤਰਕ ਦੇ ਨਾਲ-ਨਾਲ ਸਹਿਣਸ਼ੀਲਤਾ ਦਾ ਮਾਦਾ ਵੀ ਇੰਨਾ ਘਟ ਜਾਂਦਾ ਹੈ ਕਿ ਉਹ ਮਾਮੂਲੀ ਗੱਲ 'ਤੇ ਭੜਕ ਜਾਂਦਾ ਹੈ ਅਤੇ ਉਸ ਨੂੰ ਆਪਣੇ ਮਜ਼ਹਬ ਨੂੰ ਖ਼ਤਰਾ ਭਾਸਣ ਲਗਦਾ ਹੈ, ਕਿਸੇ ਅਜਿਹੀ ਗੱਲ 'ਤੇ ਵੀ ਜੋ ਬਿਲਕੁਲ ਹੀ ਕਾਲਪਨਿਕ ਅਤੇ ਹਾਸੋ-ਹੀਣੀ ਹੋਵੇ। ਇਸ ਸਬੰਧੀ ਪੰਜਾਬੀ ਦੇ ਹਾਸ-ਰਸੀ ਸ਼ਾਇਰ, ਈਸ਼ਰ ਸਿੰਘ ਈਸ਼ਰ ਦੀਆਂ ਨਿਮਨ ਸਤਰਾਂ ਬੜੀਆਂ ਢੁੱਕਵੀਆਂ ਲਗਦੀਆਂ ਹਨ।

ਕਿਸੇ ਪਾਈ ਸਾੜ੍ਹੀ ਤਾਂ ਮਜ਼ਹਬ ਨੂੰ ਖ਼ਤਰਾ,
ਕਿਸੇ ਬੱਧੀ ਦਾੜ੍ਹੀ ਤਾਂ ਮਜ਼ਹਬ ਨੂੰ ਖ਼ਤਰਾ,
ਕਿਸੇ ਇੱਟ ਉਖਾੜੀ ਤਾਂ ਮਜ਼ਹਬ ਨੂੰ ਖ਼ਤਰਾ,
ਕਿਤੇ ਵੱਜੀ ਤਾੜੀ ਤਾਂ ਮਜ਼ਹਬ ਨੂੰ ਖ਼ਤਰਾ।
ਇਹ ਮਜ਼ਹਬ ਨਾ ਹੋਇਆ ਹੋਈ ਮੋਮਬੱਤੀ,
ਪਿਘਲ ਗਈ ਫ਼ੌਰਨ ਜਦ ਲੱਗੀ ਧੁੱਪ ਤੱਤੀ।

ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਇਸ ਸਮੱਸਿਆ ਦਾ ਹੱਲ ਕੀ ਹੋਵੇ? ਸਮਾਜ ਵਿਚੋਂ ਤਣਾਵ ਕਿਵੇਂ ਦੂਰ ਹੋਵੇ, ਆਪਸੀ ਮਤਭੇਦ ਕਿਵੇਂ ਘਟਣ ਅਤੇ ਸਦਭਾਵਨਾ ਦਾ ਮਾਹੌਲ ਕਿਵੇਂ ਕਾਇਮ ਹੋਵੇ? ਸਾਡੇ ਰਿਸ਼ੀਆਂ-ਮੁਨੀਆਂ, ਗੁਰੂਆਂ-ਪੀਰਾਂ, ਵਿਦਵਾਨਾਂ-ਵਿਚਾਰਵਾਨਾਂ ਅਤੇ ਸਮੇਂ-ਸਮੇਂ 'ਤੇ ਪੈਦਾ ਹੋਏ ਲਿਖਾਰੀਆਂ ਨੇ ਸਮੂਹ ਮਾਨਵੀ ਸਮੱਸਿਆਵਾਂ ਦਾ ਹੱਲ ਪਿਆਰ ਦੱਸਿਆ ਹੈ। ਕਿਸੇ ਨੇ ਇਸ ਨੂੰ ਸ੍ਰਿਸ਼ਟੀ ਦਾ ਮੂਲ, ਕਿਸੇ ਨੇ ਧਰਤੀ ਦਾ ਧੁਰਾ, ਕਿਸੇ ਨੇ ਰੂਹ ਦੀ ਖ਼ੁਰਾਕ, ਕਿਸੇ ਨੇ ਕੁਦਰਤ ਦਾ ਸੰਗੀਤ, ਕਿਸੇ ਨੇ ਜੀਵਨ ਦਾ ਰਹੱਸ, ਕਿਸੇ ਨੇ ਪਰਮਾਤਮਾ ਨੂੰ ਪਾਉਣ ਦਾ ਮਾਰਗ ਅਤੇ ਕਿਸੇ ਨੇ ਖ਼ੁਦ ਇਸ ਨੂੰ ਹੀ ਰੱਬ ਐਲਾਨਿਆਂ ਹੈ। ਬਾਈਬਲ ਵਿਚ ਸਭ ਤੋਂ ਪਹਿਲਾਂ ਆਪਣੇ ਪ੍ਰਭੂ-ਪਰਮਾਤਮਾ ਨੂੰ ਅਤੇ ਦੂਜੇ ਨੰਬਰ 'ਤੇ ਆਪਣੇ ਗੁਆਂਢੀ ਨੂੰ ਆਪਣੇ ਵਾਂਗ ਹੀ ਪਿਆਰ ਕਰਨ ਦੀ ਤਾਕੀਦ ਕੀਤੀ ਗਏ ਹੈ। ਕੁਰਾਨ ਵਿਚ ਅੱਲ੍ਹਾ ਨੂੰ ਪਿਆਰ ਅਤੇ ਰਹਿਮ ਦਾ ਪੁੰਜ ਮੰਨਿਆਂ ਗਿਆ ਹੈ। ਸਵਾਮੀ ਵਿਵੇਕਾਨੰਦ ਦਾ ਕਥਨ ਹੈ ਕਿ ਪਿਆਰ ਸੱਚੀ ਅਧਿਆਤਮਿਕ ਉਪਾਸਨਾ ਹੁੰਦਾ ਹੈ। ਇਹ ਮੰਗਦਾ ਕੁਝ ਨਹੀਂ, ਸਭ ਕੁਝ ਅਰਪਣ ਕਰਦਾ ਹੈ। ਗੁਰਬਖ਼ਸ਼ ਸਿੰਘ ਪ੍ਰੀਤਲੜੀ ਦਾ ਕਥਨ ਹੈ ਕਿ ਪਿਆਰ ਤੇ ਧਰਮ ਇਕੋ ਹੀ ਮਨੁੱਖੀ ਜਜ਼ਬਾ ਹੈ। ਅੰਮ੍ਰਿਤਾ ਪ੍ਰੀਤਮ ਦਾ ਕਥਨ ਹੈ ਕਿ ਉਹ ਮੁਹੱਬਤ ਕਾਹਦੀ ਜਿਹਦਾ ਸੂਰਜ ਵਰਗਾ ਮੂੰਹ ਤੁਹਾਡੇ ਦਿਲ ਦੇ ਅੰਬਰ ਉੱਤੇ ਚਾਨਣ ਨਾ ਕਰ ਦੇਵੇ। ਜਸਵੰਤ ਸਿੰਘ ਕੰਵਲ ਅਨੁਸਾਰ ਪਿਆਰ ਦੀ ਤਾਸੀਰ ਇਕ ਫੁੱਲ ਵਰਗੀ ਹੈ ਜਿਹੜਾ ਨਾ ਬੋਲਣ 'ਤੇ ਵੀ ਆਪਣੀ ਸੁਗੰਧੀ ਅੰਦਰ ਘੁੱਟ ਕੇ ਨਹੀਂ ਰੱਖ ਸਕਦਾ। ਪ੍ਰੋ. ਸਾਹਿਬ ਸਿੰਘ ਨੇ ਪਿਆਰ ਨੂੰ ਜ਼ਿੰਦਗੀ ਦੇ ਗੁੱਝੇ ਭੇਤਾਂ ਦੀ ਕੁੰਜੀ ਕਹਿੰਦਿਆਂ ਇਹ ਐਲਾਨ ਕੀਤਾ ਹੈ ਕਿ ਪਿਆਰ ਹੀ ਸਾਰੇ ਜਗਤ ਦਾ ਤੋਰਾ ਤੋਰ ਰਿਹਾ ਹੈ। ਇਸ ਤਰ੍ਹਾਂ ਹੋਰ ਵੀ ਅਨੇਕਾਂ ਲੇਖਕਾਂ, ਕਵੀਆਂ ਅਤੇ ਚਿੰਤਕਾਂ ਨੇ ਪਿਆਰ ਦੇ ਸੋਹਿਲੇ ਗਾਏ ਹਨ ਅਤੇ ਦੁਨੀਆਂ ਭਰ ਦੇ ਲੋਕਾਂ ਨੂੰ ਇਕ-ਦੂਜੇ ਨਾਲ ਪਿਆਰ ਕਰਨ ਦਾ ਜ਼ੋਰਦਾਰ ਉਪਦੇਸ਼ ਦਿੱਤਾ ਹੈ।

ਨਿਰਸੰਦੇਹ, ਸਾਡੇ ਨਿੱਜੀ ਜੀਵਨ ਵਿਚ ਪਿਆਰ ਇਕ ਬਹੁਤ ਮਹਾਨ ਜਜ਼ਬਾ ਹੈ ਅਤੇ ਇਸ ਤੋਂ ਬਗ਼ੈਰ ਜੀਵਨ ਇਕ ਪਲ ਲਈ ਵੀ ਨਹੀਂ ਚੱਲ ਸਕਦਾ। ਪਰ ਕੀ ਇਹ ਜਨਤਕ ਜੀਵਨ ਵਿਚ ਵੀ ਓਨਾ ਹੀ ਪ੍ਰਭਾਵਸ਼ਾਲੀ ਸਿੱਧ ਹੋ ਸਕਦਾ ਹੈ? ਮੈਂ ਇਸ ਪ੍ਰਸ਼ਨ ਦਾ ਜਵਾਬ ਨਾਂਹ ਵਿਚ ਦੇਵਾਂਗਾ ਕਿਉਂਕਿ ਅਸੀਂ ਪਿਆਰ ਕੇਵਲ ਉਸ ਚੀਜ਼ ਜਾਂ ਵਿਅਕਤੀ ਨੂੰ ਹੀ ਕਰ ਸਕਦੇ ਹਾਂ, ਜਿਸ ਨੂੰ ਅਸੀਂ ਨਿੱਜੀ ਤੌਰ 'ਤੇ ਜਾਣਦੇ ਅਤੇ ਪਸੰਦ ਕਰਦੇ ਹੋਈਏ, ਜਿਸ ਨਾਲ ਸਾਡਾ ਕੋਈ ਨੇੜੇ ਦਾ ਵਾਹ-ਵਾਸਤਾ ਹੋਵੇ ਜਾਂ ਜਿਸ ਨਾਲ ਸਾਡਾ ਕੋਈ ਲਗਾਵ ਹੋਵੇ। ਜਿਸ ਨੂੰ ਅਸੀਂ ਕਦੀ ਦੇਖਿਆ ਹੀ ਨਹੀਂ ਅਤੇ ਜਿਸ ਨੂੰ ਅਸੀਂ ਬਿਲਕੁਲ ਜਾਣਦੇ ਵੀ ਨਹੀਂ, ਉਸ ਨੂੰ ਅਸੀਂ ਪਿਆਰ ਕਿਵੇਂ ਕਰ ਸਕਾਂਗੇ? ਕੁਝ ਲੋਕ ਤਾਂ ਅਜਿਹੇ ਹੁੰਦੇ ਹਨ ਜੋ ਸਾਨੂੰ ਕਿਸੇ ਕਾਰਣ ਚੰਗੇ ਵੀ ਨਹੀਂ ਲਗਦੇ। ਕਿਸੇ ਦਾ ਸਾਨੂੰ ਰਹਿਣ-ਸਹਿਣ ਪਸੰਦ ਨਹੀਂ ਹੁੰਦਾ, ਕਿਸੇ ਦੀ ਬੋਲਬਾਣੀ ਚੰਗੀ ਨਹੀਂ ਲਗਦੀ, ਕਿਸੇ ਦਾ ਸੁਭਾਅ ਸਾਡਾ ਮੂਡ ਖ਼ਰਾਬ ਕਰਦਾ ਹੈ ਅਤੇ ਕਿਸੇ ਦਾ ਵਰਤਾਵ ਸਲੀਕੇਦਾਰ ਨਹੀਂ ਹੁੰਦਾ। ਅਜਿਹੇ ਵਿਅਕਤੀਆਂ ਨਾਲ ਰਹਿਣਾ ਅਤੇ ਵਿਚਰਨਾ ਸਾਡੀ ਮਜਬੂਰੀ ਹੋ ਸਕਦੀ ਹੈ। ਉਨ੍ਹਾਂ ਨੂੰ ਨਾ ਤਾਂ ਆਪਣੇ ਕੰਮ-ਸਥਾਨ ਤੋਂ ਦੂਰ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਸਮਾਜ ਵਿਚੋਂ ਛੇਕਿਆ ਜਾ ਸਕਦਾ ਹੈ। ਫਿਰ ਕੀ ਕੀਤਾ ਜਾਵੇ? ਇਸਦਾ ਇਕੋ-ਇਕ ਹੱਲ ਇਹ ਹੈ ਕਿ ਉਨ੍ਹਾਂ ਨੂੰ ਬਿਲਕੁਲ ਤਣਾਵ-ਮੁਕਤ ਹੋ ਕੇ ਸਹਿਣ ਕੀਤਾ ਜਾਵੇ। ਜੀਵਨ ਦਾ ਸੁਨਹਿਰੀ ਅਸੂਲ ਹੈ: ਜਿਸ ਨੂੰ ਸਹਿਣ ਨਹੀਂ ਕਰ ਸਕਦੇ, ਉਸ ਨੂੰ ਬਦਲ ਲਵੋ; ਜਿਸ ਨੂੰ ਬਦਲ ਨਹੀਂ ਸਕਦੇ, ਉਸ ਨੂੰ ਸਹਿਣ ਕਰ ਲਵੋ।

ਵਰਤਮਾਨ ਸਮੇਂ ਵਿਚ ਸਹਿਣਸ਼ੀਲਤਾ ਹੀ ਇਕ ਅਜਿਹਾ ਰਾਮ-ਬਾਣ ਹੈ, ਜੋ ਸਾਡੀਆਂ ਬਹੁਤ ਸਾਰੀਆਂ ਆਰਥਿਕ, ਸਮਾਜਿਕ ਅਤੇ ਮਾਨਸਿਕ ਪਰੇਸ਼ਾਨੀਆਂ ਦਾ ਇਲਾਜ ਕਰ ਸਕਦਾ ਹੈ। ਤੁਹਾਨੂੰ ਕੋਈ ਚੀਜ਼ ਜਾਂ ਕੋਈ ਵਿਅਕਤੀ ਚੰਗਾ ਲੱਗੇ ਜਾਂ ਨਾ ਚੰਗਾ ਲੱਗੇ, ਉਸ ਨੂੰ ਸਹਿਣ ਕਰਨਾ ਸਿੱਖ ਲਵੋ। ਪਤੀ-ਪਤਨੀ ਦਰਮਿਆਨ ਜਾਂ ਘਰ-ਪਰਿਵਾਰ ਵਿਚ ਕਿਸੇ ਸਮੇਂ ਕੋਈ ਉੱਚਾ-ਨੀਵਾਂ ਬੋਲ ਜਾਵੇ ਤਾਂ ਇਕਦਮ ਹੀ ਨਾ ਭੜਕ ਪਵੋ, ਉਸ ਨੂੰ ਸਹਿਣ ਕਰੋ ਤੇ ਫਿਰ ਅਰਾਮ ਨਾਲ ਗ਼ਲਤ-ਫ਼ਹਿਮੀ ਦੂਰ ਕਰ ਲਵੋ। ਇਸ ਤਰ੍ਹਾਂ ਹੀ ਜੇਕਰ ਤੁਹਾਡੇ ਦਫ਼ਤਰ ਵਿਚ, ਤੁਹਾਡੀ ਸੰਸਥਾ ਵਿਚ ਜਾਂ ਤੁਹਾਡੇ ਕੰਮ-ਸਥਾਨ 'ਤੇ ਕੁਝ ਤੁਹਾਡੀ ਮਰਜ਼ੀ ਮੁਤਾਬਿਕ ਨਹੀਂ ਹੋ ਰਿਹਾ ਤਾਂ ਉਸ ਨੂੰ ਸਹਿਣ ਕਰਨ ਅਤੇ ਹੌਲ਼ੀ-ਹੌਲ਼ੀ ਦਰੁਸਤ ਕਰਨ ਦੀ ਕੋਸ਼ਿਸ਼ ਕਰੋ। ਜਦ ਤੁਸੀਂ ਸੜਕ 'ਤੇ ਆਪਣਾ ਵਾਹਨ ਚਲਾ ਰਹੇ ਹੁੰਦੇ ਹੋ ਤਾਂ ਕੋਈ ਆਪਣੀ ਗੱਡੀ ਨੂੰ ਬਹੁਤ ਤੇਜ਼, ਕੋਈ ਬਹੁਤ ਹੌਲ਼ੀ, ਕੋਈ ਮੋਬਾਇਲ ਸੁਣਦਾ ਹੋਇਆ ਅਤੇ ਕੋਈ ਅਕਾਰਣ ਹੀ ਆਪਣਾ ਹਾਰਨ ਵਜਾਉਂਦਾ ਹੋਇਆ ਚਲਾ ਰਿਹਾ ਹੁੰਦਾ ਹੈ। ਕੋਈ ਤੁਹਾਨੂੰ ਸਾਈਡ ਨਹੀਂ ਦਿੰਦਾ ਤੇ ਕੋਈ ਤੁਹਾਨੂੰ ਗ਼ਲਤ ਕਰਾਸ ਕਰ ਜਾਂਦਾ ਹੈ। ਤੁਸੀਂ ਕੁਝ ਨਹੀਂ ਕਰ ਸਕਦੇ। ਐਵੇਂ ਆਪਣਾ ਮੂਡ ਖ਼ਰਾਬ ਕਰੋਗੇ, ਆਪਣਾ ਖ਼ੂਨ ਸਾੜੋਗੇ ਜਾਂ ਗੁੱਸੇ ਵਿਚ ਆ ਕੇ ਆਪਣਾ ਕੋਈ ਨੁਕਸਾਨ ਕਰ ਬੈਠੋਗੇ। ਉਨ੍ਹਾਂ ਨੂੰ ਨਜ਼ਰ-ਅੰਦਾਜ਼ ਅਤੇ ਸਹਿਣ ਕਰਨਾ ਸਿੱਖੋ। ਬੱਸਾਂ ਅਤੇ ਰੇਲ ਦੇ ਡੱਬਿਆਂ ਵਿਚ ਹਰ ਕੋਈ ਆਪਣੇ ਆਪ ਨੂੰ ਪੂਰੀ ਬੱਸ ਜਾਂ ਪੂਰੇ ਡੱਬੇ ਦਾ ਮਾਲਿਕ ਸਮਝਦਾ

ਹੈ। ਕਿਸੇ ਨਾਲ ਬੇਲੋੜੀ ਉਲਝਣ ਵਿਚ ਨਾ ਪਵੇ। ਜਨਤਕ ਥਾਵਾਂ 'ਤੇ ਤੁਹਾਨੂੰ ਬਹੁਤ ਸਾਰੇ ਅਜਿਹੇ ਵਿਅਕਤੀ ਵੀ ਦਿਖਾਈ ਦੇਣਗੇ ਜੋ ਘਰ ਵਿਚ ਭਾਵੇਂ ਬਿਲਕੁਲ ਮਲੰਗ ਹੋਣ ਪਰ ਬਾਹਰ ਆਪਣੇ ਆਪ ਨੂੰ ਕਿਸੇ ਰਾਜੇ, ਮਹਾਰਾਜੇ ਜਾਂ ਸ਼ਹਿਨਸ਼ਾਹ ਤੋਂ ਘੱਟ ਨਹੀਂ ਸਮਝ ਰਹੇ ਹੋਣਗੇ। ਉਨ੍ਹਾਂ ਨੂੰ ਛੇੜਨ ਦੀ ਲੋੜ ਨਹੀਂ। ਪਾਸਾ ਵੱਟਣ ਦੀ ਕੋਸ਼ਿਸ਼ ਕਰੋ।

ਪਰ ਇਹ ਵੀ ਚੇਤੇ ਰੱਖੋ ਕਿ ਸਹਿਣਸ਼ੀਲਤਾ ਇਕ ਸਕਾਰਾਤਮਿਕ ਗੁਣ ਹੋਣਾ ਚਾਹੀਦਾ ਹੈ, ਨਕਾਰਾਤਮਿਕ ਕਮਜ਼ੋਰੀ ਨਹੀਂ। ਜੇਕਰ ਕੋਈ ਤੁਹਾਨੂੰ ਵਧੇਰੇ ਹੀ ਪਰੇਸ਼ਾਨ ਕਰ ਰਿਹਾ ਹੋਵੇ, ਤੁਹਾਡਾ ਨਿਰੰਤਰ ਕੋਈ ਨੁਕਸਾਨ ਕਰ ਰਿਹਾ ਹੋਵੇ, ਤੁਹਾਡੀ ਇੱਜ਼ਤ ਨੂੰ ਹੱਥ ਪਾ ਰਿਹਾ ਹੋਵੇ ਜਾਂ ਤੁਹਾਡੀ ਅਣਖ਼ ਨੂੰ ਵੰਗਾਰ ਰਿਹਾ ਹੋਵੇ ਅਤੇ ਤੁਹਾਨੂੰ ਸੱਚਮੁੱਚ ਮਹਿਸੂਸ ਹੋ ਰਿਹਾ ਹੋਵੇ ਕਿ ਪਾਣੀ ਗਲ਼ ਤੋਂ ਉੱਪਰ ਟੱਪ ਰਿਹਾ ਹੈ, ਫਿਰ ਉਸ ਵਿਰੁੱਧ ਢੁੱਕਵੀਂ ਕਾਰਵਾਈ ਕਰਨੀ ਵੀ ਜਾਇਜ਼ ਹੈ, ਪਰ ਕੇਵਲ ਤਦ ਜਦ ਕੋਈ ਹੋਰ ਹੀਲਾ ਨਜ਼ਰ ਹੀ ਨਾ ਆ ਰਿਹਾ ਹੋਵੇ। ਬਾਬਾ ਫ਼ਰੀਦ ਜੀ ਨੇ ਸਾਡੇ ਅੱਗੇ ਸਹਿਣਸ਼ੀਲਤਾ ਦਾ ਇਕ ਅਦਾਰਸ਼ ਸੰਕਲਪ ਪੇਸ਼ ਕਰਦਿਆਂ ਲਿਖਿਆ ਹੈ ਕਿ ਜੇਕਰ ਕੋਈ ਮਨੁੱਖ ਤੈਨੂੰ ਮੁੱਕੀਆਂ ਵੀ ਮਾਰ ਦੇਵੇ ਅਰਥਾਤ ਕੋਈ ਦੁੱਖ ਵੀ ਪਹੁੰਚਾ ਦੇਵੇ, ਤੂੰ ਉਨ੍ਹਾਂ ਨੂੰ ਪਰਤਕੇ ਕੇ ਨਾ ਮਾਰੀਂ ਸਗੋਂ ਉਨ੍ਹਾਂ ਦੇ ਪੈਰ ਚੁੰਮ ਕੇ ਅਰਾਮ ਨਾਲ ਆਪਣੇ ਘਰ ਚਲਾ ਜਾਵੀਂ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ:

ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ॥

ਮੰਨਿਆਂ ਕਿ ਅਸੀਂ-ਤੁਸੀਂ ਦੁਨਿਆਵੀ ਮਨੁੱਖ ਹਾਂ ਤੇ ਸਾਡੇ ਲਈ ਬਾਬਾ ਫ਼ਰੀਦ ਜੀ ਵਾਲੀ ਰੂਹਾਨੀ ਬੁਲੰਦੀ 'ਤੇ ਪਹੁੰਚਣਾ ਸੁਖਾਲਾ ਨਹੀਂ, ਪਰ ਫਿਰ ਵੀ ਸਹਿਣਸ਼ੀਲਤਾ ਤੋਂ ਬਗ਼ੈਰ ਸਾਡਾ ਗੁਜ਼ਾਰਾ ਨਹੀਂ ਹੋਣਾ। ਇਹ ਵੀ ਸਮਝ ਲਵੋ ਕਿ ਸਹਿਣਸ਼ੀਲਤਾ ਮਨੁੱਖ ਦੀ ਕਮਜ਼ੋਰੀ ਜਾਂ ਕਾਇਰਤਾ ਦੀ ਸੂਚਕ ਨਹੀਂ ਹੁੰਦੀ ਸਗੋਂ ਉਸਦੀ ਸ਼ਕਤੀ, ਸਿਆਣਪ, ਫ਼ਰਾਖ਼ਦਿਲੀ ਅਤੇ ਵਡੱਪਣ ਦੀ ਸੂਚਕ ਹੁੰਦੀ ਹੈ। ਕਮਜ਼ੋਰ, ਕਾਇਰ, ਬੇਵਕੂਫ਼ ਅਤੇ ਛੋਟੇ ਦਿਲ ਵਾਲੇ ਲੋਕ ਤਾਂ ਕਦੀ ਸਹਿਣਸ਼ੀਲ ਹੋ ਹੀ ਨਹੀਂ ਸਕਦੇ। ਸੋ, ਆਪਣੇ ਅੰਦਰ ਸ਼ਹਿਣਸੀਲਤਾ ਨੂੰ ਇਕ ਗੁਣ ਵਜੋਂ ਪੈਦਾ ਕਰੋ। ਜੋ ਤੁਹਾਥੋਂ ਕਿਸੇ ਵੱਖਰੇ ਧਰਮ ਨੂੰ ਮੰਨਦੇ ਹਨ, ਵੱਖਰੇ ਰੀਤੀ-ਰਿਵਾਜ਼ ਕਰਦੇ ਹਨ, ਵੱਖਰੀ ਭਾਸ਼ਾ ਬੋਲਦੇ ਹਨ, ਵੱਖਰਾ ਪਹਿਰਵਾ ਪਹਿਨਦੇ ਹਨ, ਵੱਖਰਾ ਖਾਣਾ ਖਾਂਦੇ ਹਨ ਅਤੇ ਵੱਖਰੀਆਂ ਥਾਵਾਂ 'ਤੇ ਰਹਿੰਦੇ ਹਨ, ਉਨ੍ਹਾਂ ਨੂੰ ਸਹਿਣ ਕਰਨਾ ਸਿੱਖੋ। ਜੋ ਤੁਹਾਡੇ ਵਰਗੇ ਨਹੀਂ ਹਨ, ਤੁਹਾਨੂੰ ਪਸੰਦ ਨਹੀਂ ਹਨ, ਤੁਹਾਨੂੰ ਕੋਈ ਉੱਚਾ-ਨੀਵਾਂ ਬੋਲ ਜਾਂਦੇ ਹਨ ਜਾਂ ਤੁਹਾਡੇ ਨਾਲ ਕੋਈ ਵਾਧ-ਘਾਟ ਕਰ ਜਾਂਦੇ ਹਨ, ਉਨ੍ਹਾਂ ਨੂੰ ਵੀ ਸਹਿਜਤਾ ਨਾਲ ਸਹਿਣ ਕਰਨਾ ਸਿੱਖੋ। ਇਸ ਨਾਲ ਤੁਹਾਡਾ ਆਪਣਾ ਜੀਵਨ ਵੀ ਸੁਖਾਲਾ ਰਹੇਗਾ, ਤੁਹਾਡੇ ਆਲੇ-ਦੁਆਲੇ ਦਾ ਵਾਤਾਵਰਣ ਵੀ ਸੁਹਾਵਣਾ ਬਣੇਗਾ, ਸਮਾਜ ਵਿਚ ਸਦਭਾਵਨਾ ਵਧੇਗੀ ਅਤੇ ਸਾਰੇ ਸੁਖਦ ਜੀਵਨ ਬਤੀਤ ਕਰ ਸਕਣਗੇ।



26

## ਰੱਬ ਦੀ ਤਲਾਸ਼

ਰੱਬ ਇਸ ਸ੍ਰਿਸ਼ਟੀ ਦਾ ਸਭ ਤੋਂ ਪੁਰਾਣਾ ਅਤੇ ਗੁੰਝਲਦਾਰ ਰਹੱਸ ਹੈ, ਜਿਸਦਾ ਭੇਦ ਨਾ ਤਾਂ ਅੱਜ ਤਕ ਕਿਸੇ ਦੁਆਰਾ ਪਾਇਆ ਗਿਆ ਹੈ ਅਤੇ ਨਾ ਹੀ ਅਜਿਹੀ ਕੋਈ ਉਮੀਦ ਦਿਖਾਈ ਦਿੰਦੀ ਹੈ ਕਿ ਇਹ ਭੇਦ ਕਦੀ ਪਾਇਆ ਜਾ ਸਕੇਗਾ। ਰੱਬ ਮੂਲ ਰੂਪ ਵਿਚ ਅਰਬੀ ਭਾਸ਼ਾ ਦਾ ਸ਼ਬਦ ਹੈ ਅਤੇ ਇਸ ਨੂੰ ਵੱਖ-ਵੱਖ ਧਰਮਾਂ ਅਤੇ ਖਿੱਤਿਆਂ ਦੇ ਲੋਕਾਂ ਦੁਆਰਾ ਵੱਖ-ਵੱਖ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ, ਜਿਨ੍ਹਾਂ ਵਿਚੋਂ ਅੱਲ੍ਹਾ, ਪ੍ਰਭੂ, ਪਰਮਾਤਮਾ, ਕਰਤਾਰ, ਭਗਵਾਨ ਅਤੇ ਗੌਡ ਆਦਿ ਵਧੇਰੇ ਪ੍ਰਚਲਿਤ ਰੂਪ ਹਨ। ਉਸਦੇ ਰਹੱਸਮਈ ਸਰੂਪ ਕਾਰਣ ਇਸ ਲਈ ਅਨਾਦਿ, ਅਨੰਤ, ਅਗਮ (ਅਪਹੁੰਚ), ਅਗੋਚਰ, ਅਰੂਪ, ਅਨੂਪ (ਜੋ ਉਪਮਾਂ ਤੋਂ ਬਾਹਰ ਹੋਵੇ), ਅਥਾਹ, ਅਸਗਾਹ, ਅਕਾਲ, ਅਜੂਨੀ, ਕਰਤਾ, ਹਰਤਾ, ਚਾਲਕ, ਪਾਲਕ, ਨਿਰਭਉ, ਨਿਰਵੈਰ ਅਤੇ ਸੈਭੰਗ (ਜੋ ਆਪਣੇ ਆਪ ਹੀ ਹੋਂਦ ਵਿਚ ਆਇਆ ਹੈ) ਆਦਿ ਵਿਸ਼ੇਸ਼ਣਾ ਦੀ ਵਰਤੋਂ ਕੀਤੀ ਗਈ ਹੈ। ਉਸਦੀ ਹੋਂਦ ਨੂੰ ਮੰਨਣ ਵਾਲਾ ਹਰ ਵਿਅਕਤੀ ਉਸ ਨੂੰ ਸਰਬ-ਵਿਆਪਕ, ਸਰਬ-ਸ਼ਕਤੀਮਾਨ ਅਤੇ ਸਰਬ-ਗਿਆਤਾ ਮੰਨਣ ਦੇ ਨਾਲ-ਨਾਲ ਉਸ ਨੂੰ ਇਸ ਸ੍ਰਿਸ਼ਟੀ ਦਾ ਸਿਰਜਕ, ਪ੍ਰਿਤਪਾਲਕ ਅਤੇ ਵਿਨਾਸ਼ਕ ਵੀ ਮੰਨਦਾ ਹੈ। ਰੱਬ ਲਈ ਅੰਗ੍ਰੇਜ਼ੀ ਸ਼ਬਦ ਗੌਡ (God) ਦੇ 'ਜੀ' ਅੱਖਰ ਨੂੰ ਜੇਨਰੇਟਰ (Generator), 'ਓ' ਨੂੰ ਓਪਰੇਟਰ (Operator) ਅਤੇ 'ਡੀ' ਅੱਖਰ ਨੂੰ ਡਿਸਟਰਾਇਰ (Destroyer) ਸ਼ਬਦਾਂ ਦੇ ਸੂਚਕ ਹੀ ਸਮਝਿਆ ਜਾਂਦਾ ਹੈ।

ਰੱਬ ਦੀ ਤਲਾਸ਼ ਆਰੰਭ ਕਰਨ ਤੋਂ ਪਹਿਲਾਂ ਇਹ ਵਿਚਾਰ ਕਰ ਲੈਣੀ ਵੀ ਜਰੂਰੀ ਹੈ ਕਿ ਕੀ ਉਹ ਸੱਚਮੁੱਚ ਕਿਤੇ ਹੈ ਵੀ ਜਾਂ ਉਸ ਬਾਰੇ ਕੇਵਲ ਕਲਪਨਾ ਹੀ ਕੀਤੀ ਜਾਂਦੀ ਹੈ। ਇਸ ਸਬੰਧੀ ਦੁਨੀਆਂ ਵਿਚ ਤਿੰਨ ਕਿਸਮ ਦੇ ਲੋਕ ਹਨ: ਪਹਿਲੇ ਉਹ ਜੋ ਰੱਬ ਦੀ ਹੋਂਦ ਨੂੰ ਮੰਨਦੇ ਹਨ ਅਤੇ ਜਿਨ੍ਹਾਂ ਨੂੰ ਆਸਤਿਕ (Theist) ਕਿਹਾ ਜਾਂਦਾ ਹੈ; ਦੂਜੇ ਉਹ ਜੋ ਰੱਬ ਦੀ ਹੋਂਦ ਨੂੰ ਮੂਲੋਂ ਹੀ ਨਕਾਰਦੇ ਹਨ ਅਤੇ ਜਿਨ੍ਹਾਂ ਨੂੰ ਨਾਸਤਿਕ (Atheist) ਕਿਹਾ ਜਾਂਦਾ ਹੈ, ਅਤੇ; ਤੀਜੇ ਉਹ ਜੋ ਨਾ ਤਾਂ ਰੱਬ ਦੀ ਹੋਂਦ ਨੂੰ ਮੰਨਦੇ ਹਨ ਅਤੇ ਨਾ ਹੀ ਇਸ ਨੂੰ ਨਕਾਰਦੇ ਹਨ ਸਗੋਂ ਇਸ ਸਬੰਧੀ ਕੇਵਲ ਆਪਣੀ ਅਗਿਆਨਤਾ ਦਾ ਪ੍ਰਗਟਾਵਾ ਕਰਦੇ ਹੋਏ ਕਿਸੇ ਵੀ ਬਹਿਸ ਵਿਚ ਪੈਣ ਤੋਂ ਗ਼ੁਰੇਜ਼ ਕਰਦੇ ਹਨ। ਅਜਿਹੇ ਲੋਕਾਂ ਨੂੰ ਅਗਿਆਤਵਾਦੀ (Agonostics) ਕਿਹਾ ਜਾਂਦਾ ਹੈ। ਕੀ ਰੱਬ ਦੀ ਸੱਚਮੁੱਚ ਹੀ ਕੋਈ ਹੋਂਦ ਹੈ ਜਾਂ ਨਹੀਂ, ਭਾਵੇਂ ਇਸ ਬਾਰੇ ਤਾਂ ਦਾਅਵੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਪਰ ਇਕ ਗੱਲ

ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਮਨੁੱਖੀ ਮਨ ਵਿਚ ਜਿਉਂ ਹੀ ਚੇਤਨਤਾ ਦਾ ਪ੍ਰਕਾਸ਼ ਹੋਇਆ, ਉਸਨੇ ਆਪਣੇ ਸਮੇਤ ਸਮੁੱਚੀ ਕਾਇਨਾਤ ਦੇ ਸਿਰਜਕ ਬਾਰੇ ਸੋਚਣਾ ਸ਼ੁਰੂ ਕੀਤਾ ਹੋਵੇਗਾ ਤੇ ਉਹ ਜਰੂਰ ਹੀ ਇਸ ਨਤੀਜੇ 'ਤੇ ਪਹੁੰਚਿਆ ਹੋਵੇਗਾ ਕਿ ਇੰਨਾ ਵੱਡਾ ਕਾਰਜ ਅਵੱਸ਼ ਹੀ ਕਿਸੇ ਮਹਾਂ-ਸ਼ਕਤੀ ਦੁਆਰਾ ਕੀਤਾ ਗਿਆ ਹੋਵੇਗਾ ਅਤੇ ਉਹ ਮਹਾਂ-ਸ਼ਕਤੀ ਹੀ ਇਸ ਇੰਨੇ ਵੱਡੇ ਤਾਣੇ-ਬਾਣੇ ਨੂੰ ਚਲਾ ਰਹੀ ਹੋਵੇਗੀ। ਉਸ ਮਹਾਂ-ਸ਼ਕਤੀ ਦੇ ਮਨੁੱਖ ਨੇ ਵੱਖ-ਵੱਖ ਨਾਮ ਰੱਖ ਲਏ ਜੋ ਅੱਜ ਤਕ ਚੱਲ ਰਹੇ ਹਨ।

ਇਕ ਆਮ ਧਾਰਨਾ ਇਹ ਹੈ ਕਿ ਰੱਬ ਨੇ ਮਨੁੱਖ ਨੂੰ ਆਪਣੇ ਹੀ ਰੂਪ ਵਿਚ ਬਣਾਇਆ ਹੈ। ਇਸ ਸਬੰਧੀ ਭਾਰਤ ਦੇ ਇਕ ਮਹਾਨ ਚਿੰਤਕ ਲਾਲਾ ਹਰਦਿਆਲ ਦਾ ਵਿਚਾਰ ਹੈ ਕਿ ਰੱਬ ਨੇ ਮਨੁੱਖ ਨੂੰ ਆਪਣੇ ਰੂਪ ਵਿਚ ਨਹੀਂ ਬਣਾਇਆ ਸਗੋਂ ਮਨੁੱਖ ਨੇ ਰੱਬ ਨੂੰ ਆਪਣੇ ਰੂਪ ਵਿਚ ਬਣਾਇਆ ਹੈ। ਇਸ ਕਾਰਣ ਹੀ ਉਹ ਰੱਬ ਨੂੰ ਹਮੇਸ਼ਾ ਆਪਣੇ ਰੂਪ ਵਿਚ ਹੀ ਦੇਖਦਾ ਹੈ ਅਤੇ ਉਸਦੀ ਕਾਰਜ-ਵਿਧੀ ਨੂੰ ਬਿਲਕੁਲ ਮਨੁੱਖੀ ਕਾਰਜ-ਵਿਧੀ ਵਾਂਗ ਹੀ ਕਿਆਸਦਾ ਹੈ। ਉਹ ਰੱਬ ਦੀ ਹੋਂਦ ਤੋਂ ਪੂਰੀ ਤਰ੍ਹਾਂ ਮੁਨਕਰ ਹੈ ਅਤੇ ਇਸ ਨੂੰ ਕੇਵਲ ਮਨੁੱਖੀ ਕਲਪਨਾ ਦੀ ਪੈਦਾਇਸ਼ ਮੰਨਦਾ ਹੈ। ਇਸਦੇ ਉਲਟ, ਪ੍ਰਸਿੱਧ ਫ਼੍ਰਾਂਸੀਸੀ ਚਿੰਤਕ ਅਤੇ ਦਾਰਸ਼ਨਿਕ ਵਾਲਟੇਅਰ ਦਾ ਕਹਿਣਾ ਹੈ ਕਿ ਜੇਕਰ ਰੱਬ ਦੀ ਹੋਂਦ ਨਹੀਂ ਵੀ ਹੈ ਤਾਂ ਵੀ ਉਸ ਨੂੰ ਈਜ਼ਾਦ ਕਰ ਲੈਣਾ ਜ਼ਰੂਰੀ ਹੈ। ਸ਼ਾਇਦ ਉਸਦੇ ਮਨ ਵਿਚ ਇਹ ਵਿਚਾਰ ਹੋਵੇਗਾ ਕਿ ਲੋਕਾਂ ਨੂੰ ਗ਼ਲਤ ਕੰਮਾਂ ਤੋਂ ਰੋਕਣ ਅਤੇ ਸਿੱਧੇ ਰਾਹ 'ਤੇ ਚਲਦੇ ਰੱਖਣ ਲਈ ਰੱਬ ਦਾ ਡਰ ਇਕ ਪ੍ਰਭਾਵਸ਼ਾਲੀ ਸਾਧਨ ਹੋ ਸਕਦਾ ਹੈ ਕਿਉਂਕਿ ਉਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹ ਹਰ ਥਾਂ ਹਾਜ਼ਰ-ਨਾਜ਼ਰ ਹੈ ਅਤੇ ਕੋਈ ਕੁਕਰਮ ਭਾਵੇਂ ਕਿੰਨਾ ਵੀ ਲੁਕ ਕੇ ਕਰ ਲਵੋ, ਉਸ ਤੋਂ ਫਿਰ ਵੀ ਛੁਪਾਇਆ ਨਹੀਂ ਜਾ ਸਕਦਾ। ਪਰ ਫਿਰ ਵੀ ਅਸੀਂ ਯਕੀਨ ਨਾਲ ਕੁਝ ਨਹੀਂ ਕਹਿ ਸਕਦੇ। ਇਸ ਮਸਲੇ ਸਬੰਧੀ ਪੰਜਾਬ ਦੇ ਮਹਾਨ ਸ਼ਾਇਰ, ਪ੍ਰੋ. ਮੋਹਨ ਸਿੰਘ ਦੀਆਂ ਨਿਮਨ ਸਤਰਾਂ ਸਾਡੀ ਕਾਫ਼ੀ ਅਗਵਾਈ ਕਰ ਸਕਦੀਆਂ ਹਨ:

ਰੱਬ ਇਕ ਗੁੰਝਲਦਾਰ ਬੁਝਾਰਤ, ਰੱਬ ਇਕ ਗੋਰਖਧੰਦਾ।<br>
ਖੋਲ੍ਹਣ ਲੱਗਿਆਂ ਪੇਚ ਏਸ ਦੇ, ਕਾਫ਼ਰ ਹੋ ਜਾਏ ਬੰਦਾ।<br>
ਕਾਫ਼ਰ ਹੋਣੋਂ ਡਰ ਕੇ ਜੀਵੇਂ, ਖੋਜੋਂ ਮੂਲ ਨਾ ਖੁੰਝੀਂ,<br>
ਲਾਈਲੱਗ ਮੋਮਨ ਦੇ ਕੋਲੋਂ, ਖੋਜੀ ਕਾਫ਼ਰ ਚੰਗਾ।

ਪ੍ਰੋ. ਮੋਹਨ ਸਿੰਘ ਦੀ ਸਲਾਹ 'ਤੇ ਅਮਲ ਕਰਦਿਆਂ ਅਤੇ ਕਾਫ਼ਰ ਹੋਣ ਦੇ ਡਰ ਤੋਂ ਮੁਕਤ ਹੁੰਦਿਆਂ, ਅਸੀਂ ਰੱਬ ਦੀ ਤਲਾਸ਼ ਅਤੇ ਉਸਦੇ ਕੁਝ ਪੇਚ ਖੋਲ੍ਹਣ ਦੀ ਕੋਸ਼ਿਸ਼ ਸ਼ੁਰੂ ਕਰਦੇ ਹਾਂ। ਸੰਸਾਰ ਦੇ ਬਹੁ-ਗਿਣਤੀ ਲੋਕਾਂ ਦਾ ਮੰਨਣਾ ਹੈ ਕਿ ਰੱਬ ਧਰਮ-ਸਥਾਨਾ ਵਿਚ ਰਹਿੰਦਾ ਹੈ, ਜਿਸ ਲਈ ਉਹ ਉੱਥੇ ਜਾ ਕੇ ਮੱਥੇ ਰਗੜਦੇ ਹਨ ਅਤੇ ਚੜ੍ਹਾਵੇ ਚੜ੍ਹਾਉਂਦੇ ਹਨ। ਕੁਝ ਸੰਨਿਆਸ ਧਾਰਨ ਕਰਕੇ ਜੰਗਲਾਂ ਵਿਚ ਚਲੇ ਜਾਂਦੇ ਹਨ ਅਤੇ ਰੱਬ ਨੂੰ ਉੱਥੋਂ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਕੁਝ ਹੋਰ ਪਵਿੱਤਰ ਤੀਰਥਾਂ ਦੀ ਯਾਤਰਾ ਕਰਦੇ ਹਨ, ਨਦੀਆਂ ਜਾਂ ਸਰੋਵਰਾਂ ਵਿਚ ਇਸ਼ਨਾਨ ਕਰਦੇ ਹਨ ਅਤੇ ਹੋਰ ਪਾਠ-ਪੂਜਾ ਕਰਦੇ ਹਨ।

ਕੁਝ ਆਪਣੇ ਆਪ ਨੂੰ ਸੰਤ-ਮਹਾਤਮਾ ਅਖਵਾਉਣ ਵਾਲੇ ਲੋਕ ਧੂਣੀਆਂ ਤਾਪਦੇ ਹਨ, ਜਲ-ਧਾਰੇ ਕਰਦੇ ਹਨ, ਪਿੰਡੇ 'ਤੇ ਸੁਆਹ ਮਲਦੇ ਹਨ, ਨਗਨ-ਅਵਸਥਾ ਵਿਚ ਫਿਰਦੇ ਹਨ ਜਾਂ ਅਜਿਹੇ ਹੀ ਕੁਝ ਹੋਰ ਉਲਟੇ-ਸਿੱਧੇ ਕੰਮ ਕਰਦੇ ਹਨ। ਪਰ ਕੀ ਅਜਿਹੇ ਲੋਕਾਂ ਨੂੰ ਸੱਚਮੁੱਚ ਰੱਬ ਦੇ ਦਰਸ਼ਨ ਜਾਂ ਰੱਬ ਦੀ ਪ੍ਰਾਪਤੀ ਹੋ ਜਾਂਦੀ ਹੈ, ਇਸਦਾ ਕੋਈ ਸਬੂਤ ਨਹੀਂ ਮਿਲਦਾ। ਅਸਲ ਵਿਚ ਤਾਂ ਰੱਬ ਆਪਣੇ ਦੁਆਰਾ ਸਾਜੀ ਗਈ ਇਸ ਸ੍ਰਿਸ਼ਟੀ ਦੇ ਕਣ-ਕਣ ਵਿਚ ਹੀ ਸਮਾਇਆ ਹੋਇਆ ਹੈ ਤੇ ਇਸ ਤੋਂ ਕਿਸੇ ਤਰ੍ਹਾਂ ਵੱਖ ਹੈ ਹੀ ਨਹੀਂ।

ਸਿੱਖ ਧਰਮ ਵਿਚ ਪ੍ਰਭੂ-ਪਰਮਾਤਮਾ ਦੀ ਤਲਾਸ਼ ਲਈ ਅਜਿਹੇ ਸਮੂਹ ਅਡੰਬਰਾਂ ਅਤੇ ਕਰਮ-ਕਾਂਡਾਂ ਦਾ ਖੰਡਨ ਕਰਦੇ ਹੋਏ ਇਕ ਬੜਾ ਹੀ ਸਰਲ ਰਾਹ ਦੱਸਿਆ ਗਿਆ ਹੈ। ਇਸ ਅਨੁਸਾਰ ਪ੍ਰਭੂ-ਪਰਮਾਤਮਾ ਦੀ ਖੋਜ ਮਨੁੱਖ ਨੇ ਆਪਣੇ ਅੰਦਰੋਂ ਹੀ ਕਰਨੀ ਹੈ ਅਤੇ ਇਸ ਲਈ ਉਸ ਨੂੰ ਕਿਤੇ ਵੀ ਬਾਹਰ ਭਟਕਣ ਦੀ ਲੋੜ ਨਹੀਂ ਹੈ। ਬਾਬਾ ਫ਼ਰੀਦ ਜੀ ਦਾ ਬਚਨ ਹੈ ਕਿ ਖਾਲਕੁ (ਪਰਮਾਤਮਾ) ਖ਼ਲਕਤ (ਲੁਕਾਈ) ਵਿਚ ਹੈ ਅਤੇ ਖ਼ਲਕਤ ਦਾ ਵਾਸਾ ਖ਼ਲਕ (ਪਰਮਾਤਮਾ) ਵਿਚ ਹੈ, ਜਦ ਸਭ ਵਿਚ 'ਉਸੇ' ਦਾ ਵਾਸਾ ਹੈ, ਫਿਰ ਕਿਸੇ ਨੂੰ ਵੀ ਮੰਦਾ ਨਹੀਂ ਕਿਹਾ ਜਾਣਾ ਚਾਹੀਦਾ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ: ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ ਮੰਦਾ ਕਿਸ ਨੋ ਆਖੀਐ ਜਾ ਤਿਸੁ ਬਿਨੁ ਕੋਈ ਨਾਹਿ॥ ਗੁਰੂ ਤੇਗ ਬਹਾਦਰ ਜੀ ਨੇ ਇਸ ਧਾਰਨਾ ਨੂੰ ਮੂਲੋਂ ਹੀ ਰੱਦ ਕਰਦਿਆਂ ਕਿ ਪ੍ਰਭੂ-ਪਰਮਾਤਮਾ ਕਿਸੇ ਜੰਗਲ ਜਾਂ ਰੋਹੀ-ਬੀਆਬਾਨ ਵਿਚ ਨਿਵਾਸ ਕਰਦਾ ਹੈ, ਬਚਨ ਕੀਤਾ ਹੈ:

ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥

ਇਸੇ ਤਰ੍ਹਾਂ ਭਗਤ ਕਬੀਰ ਜੀ ਮਨੁੱਖ ਨੂੰ ਬੜੇ ਹੀ ਸਾਫ਼ ਸ਼ਬਦਾਂ ਵਿਚ ਕਿਸੇ ਵੀ ਪਰੇਸ਼ਾਨੀ ਦਾ ਸ਼ਿਕਾਰ ਹੋਣ ਦੀ ਬਜਾਇ ਹੋਰ ਰੋਜ਼ ਆਪਣਾ ਦਿਲ ਖੋਜਣ ਦੀ ਹਦਾਇਤ ਕਰਦੇ ਹੋਏ ਕਹਿੰਦੇ ਹਨ: ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥ ਭਗਤ ਪੀਪਾ ਜੀ ਦਾ ਬਚਨ ਹੈ ਕਿ ਜੋ ਕੁਝ ਬ੍ਰਹਿਮੰਡ ਵਿਚ ਹੈ ਬਿਲਕੁਲ ਉਹੀ ਕੁਝ ਸਾਡੇ ਪਿੰਡ ਅਰਥਾਤ ਸਰੀਰ ਵਿਚ ਹੈ, ਕੇਵਲ ਉਸ ਨੂੰ ਖੋਜਣ ਦੀ ਲੋੜ ਹੈ: ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ ਗੁਰੂ ਅਰਜਨ ਦੇਵ ਜੀ ਨੇ ਉਸ ਅਗਮ ਅਗੋਚਰ ਨੂੰ ਵੱਸ ਕਰਨ ਲਈ ਲੋਕਾਂ ਦੁਆਰਾ ਅਪਣਾਏ ਜਾਣ ਵਾਲੇ ਸਾਰੇ ਹੀ ਢੰਗ-ਤਰੀਕਿਆਂ ਨੂੰ ਰੱਦ ਕਰਦਿਆਂ ਸਪਸ਼ਟ ਕੀਤਾ ਹੈ ਕਿ ਉਹ ਤਾਂ ਕੇਵਲ ਸੱਚੀ ਭਗਤੀ ਕਰਨ ਵਾਲੇ ਭਗਤਾਂ ਦੇ ਵੱਸ ਵਿਚ ਹੀ ਆ ਸਕਦਾ ਹੈ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ:

ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥
ਨਾ ਤੂ ਆਵਹਿ ਵਸਿ ਬੇਦ ਪੜਾਵਣੇ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ॥
ਨਾ ਤੂ ਆਵਹਿ ਵਸਿ ਧਰਤੀ ਧਾਈਐ॥

ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥

ਇਨ੍ਹਾਂ ਤੁਕਾਂ ਦਾ ਭਾਵ ਹੈ ਕਿ ਪ੍ਰਭੂ-ਪਰਮਤਾਮਾ ਨੂੰ ਨਾ ਤਾਂ ਬਹੁਤੇ ਦਿਖਾਵਿਆਂ ਅਤੇ ਤਰਲਿਆਂ ਨਾਲ ਵੱਸ ਵਿਚ ਕੀਤਾ ਜਾ ਸਕਦਾ ਹੈ; ਨਾ ਉਸ ਨੂੰ ਵੇਦ ਪੜ੍ਹਨ ਅਤੇ ਪੜ੍ਹਾਉਣ ਨਾਲ ਵੱਸ ਵਿਚ ਕੀਤਾ ਜਾ ਸਕਦਾ ਹੈ; ਉਹ ਕਿਸੇ ਤੀਰਥ ਉੱਤੇ ਇਸ਼ਨਾਨ ਕਰਨ ਨਾਲ ਵੀ ਵੱਸ ਵਿਚ ਨਹੀਂ ਆਉਂਦਾ; ਨਾ ਹੀ ਉਹ ਬਹੁਤੀ ਧਰਤੀ ਗਾਹੁਣ ਨਾਲ ਕਿਸੇ ਦੇ ਵੱਸ ਆਉਂਦਾ ਹੈ; ਉਹ ਕਿਸੇ ਚਤੁਰਾਈ, ਸਿਆਣਪ ਜਾਂ ਬਹੁਤਾ ਦਾਨ ਦੇਣ ਨਾਲ ਵੀ ਵੱਸ ਵਿਚ ਨਹੀਂ ਆਉਂਦਾ। ਦੁਨੀਆਂ ਦਾ ਹਰ ਜੀਵ ਉਸਦੇ ਅਧੀਨ ਹੈ ਅਤੇ ਉਹ ਕੇਵਲ ਆਪਣੇ ਸੱਚੇ ਭਗਤਾਂ ਦੇ ਵੱਸ ਵਿਚ ਹੀ ਆਉਂਦਾ ਹੈ। *(ਘਿਣਾਵਣੇ ਸ਼ਬਦ ਦਾ ਭਾਵ ਸੰਸਾਰ ਅਤੇ ਸੰਸਾਰਕ ਵਸਤੂਆਂ ਨੂੰ ਘਿਰਣਾ ਕਰਨਾ ਹੈ। 'ਭਗਤਾ ਤਾਣੁ ਤੇਰਾ' ਸ਼ਬਦਾਂ ਦਾ ਭਾਵ ਤੂੰ ਹੀ ਆਪਣੇ ਭਗਤਾਂ ਦੀ ਸ਼ਕਤੀ ਅਥਵਾ ਸਮਰੱਥਾ ਹੈਂ।)*

ਸੋ, ਪ੍ਰਭੂ ਪ੍ਰਾਪਤੀ ਲਈ ਕਰਮ-ਕਾਂਡ ਜਾਂ ਅਡੰਬਰ ਕਰਨੇ ਬਿਲਕੁਲ ਵਿਅਰਥ ਹਨ ਕਿਉਂਕਿ ਉਸ ਨੂੰ ਇਸ ਤਰ੍ਹਾਂ ਪਰਚਾਉਣ, ਭਰਮਾਉਣ, ਲੁਭਾਉਣ ਜਾਂ ਪਾਉਣ ਦੀ ਕੋਸ਼ਿਸ਼ ਕਰਨਾ ਬੇਸਮਝੀ ਤੋਂ ਇਲਾਵਾ ਹੋਰ ਕੁਝ ਨਹੀਂ ਹੋ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਰਾਮ, ਜੋ ਕਿਸੇ ਦੇਹਧਾਰੀ ਪੀਰ-ਪੈਗੰਬਰ ਨੂੰ ਨਹੀਂ ਸਗੋਂ ਸਾਡੇ ਰੋਮ-ਰੋਮ ਵਿੱਚ ਰਮੇ ਹੋਏ ਪ੍ਰਭੂ-ਪ੍ਰਮਾਤਮਾ ਨੂੰ ਕਿਹਾ ਗਿਆ ਹੈ, ਨੂੰ ਕੇਵਲ ਸਾਫ਼-ਸੁਥਰੇ ਵਿਵਹਾਰ, ਨਿਰਮਲ ਮਨ, ਉੱਚੀ-ਸੁੱਚੀ ਸੋਚ ਅਤੇ ਨਾਮ-ਸਿਮਰਨ ਦੁਆਰਾ ਹੀ ਖੁਸ਼ ਕੀਤਾ ਜਾ ਸਕਦਾ ਹੈ, ਫ਼ਜ਼ੂਲ ਕਿਸਮ ਦੇ ਰੀਤੀ-ਰਿਵਾਜ਼ਾਂ ਰਾਹੀਂ ਨਹੀਂ। ਭਗਤ ਕਬੀਰ ਜੀ ਅਨੁਸਾਰ:

ਮਾਥੇ ਤਿਲਕੁ ਹਥਿ ਮਾਲਾ ਬਾਨਾ॥
ਲੋਗਨ ਰਾਮੁ ਖਿਲਉਨਾ ਜਾਨਾ॥

ਇਸੇ ਤਰ੍ਹਾਂ ਤੀਰਥ, ਵਰਤ, ਪੁੰਨ-ਦਾਨ, ਪੂਜਾ, ਤਪੱਸਿਆ ਆਦਿ ਸਭ ਤਦ ਤਕ ਵਿਅਰਥ ਹਨ ਜਦ ਤਕ ਮਨੁੱਖ ਦਾ ਆਪਣਾ ਮਨ ਪੂਰਨ ਤੌਰ ਤੇ ਪਵਿੱਤਰ ਨਹੀਂ ਹੁੰਦਾ। ਭਗਤ ਕਬੀਰ ਜੀ ਦਾ ਕਥਨ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਨਾ ਤਾਂ ਬੁੱਤ ਪੂਜਾ ਨਾਲ ਹੋ ਸਕਦੀ ਹੈ ਅਤੇ ਨਾ ਹੀ ਕੋਈ ਹੋਰ ਅਡੰਬਰ ਕਰਨ ਨਾਲ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ:

ਨਗਨ ਫਿਰਤ ਜੌ ਪਾਈਐ ਜੋਗੁ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥
ਕਿਆ ਨਾਗੇ ਕਿਆ ਬਾਧੇ ਚਾਮ॥
ਜਬ ਨਹੀ ਚੀਨਸਿ ਆਤਮ ਰਾਮ॥ (ਰਹਾਓ)
ਮੂਡ ਮੁੰਡਾਏ ਜੌ ਸਿਧਿ ਪਾਈ॥
ਮੁਕਤੀ ਭੇਡ ਨ ਗਈਆ ਕਾਈ॥

ਬਿੰਦੁ ਰਾਖਿ ਜੌ ਤਰੀਐ ਭਾਈ॥
ਖੁਸਰੈ ਕਿਉ ਨ ਪਰਮ ਗਤਿ ਪਾਈ॥
ਕਹੁ ਕਬੀਰ ਸੁਨਹੁ ਨਰ ਭਾਈ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ॥

ਇਨ੍ਹਾਂ ਤੁਕਾਂ ਵਿਚ ਭਗਤ ਕਬੀਰ ਜੀ ਨੇ ਬਾਹਰੀ ਦਿਖਾਵੇ ਅਤੇ ਫੋਕੇ ਕਰਮ-ਕਾਂਡਾਂ ਦਾ ਡਟ ਕੇ ਵਿਰੋਧ ਕੀਤਾ ਹੈ। ਉਨ੍ਹਾਂ ਅਨੁਸਾਰ ਜੇਕਰ ਨੰਗੇ ਰਹਿ ਕੇ ਜੋਗ ਦੀ ਪ੍ਰਾਪਤੀ ਹੋ ਸਕਦੀ ਹੁੰਦੀ ਤਾਂ ਜੰਗਲਾਂ ਵਿਚ ਹਰ ਸਮੇਂ ਨੰਗੇ ਫਿਰਨ ਵਾਲੇ ਮਿਰਗਾਂ ਨੂੰ ਕਦ ਦਾ ਜੋਗ ਪ੍ਰਾਪਤ ਹੋ ਚੁੱਕਾ ਹੁੰਦਾ। ਜੇਕਰ ਸਿਰ ਮੁੰਨਾ ਕੇ ਸਿਧੀ ਪ੍ਰਾਪਤ ਹੋ ਸਕਦੀ ਹੁੰਦੀ ਤਾਂ ਇਹ ਭੇਡਾਂ ਨੂੰ ਸਭ ਤੋਂ ਪਹਿਲਾਂ ਪ੍ਰਾਪਤ ਹੋ ਜਾਣੀ ਸੀ। ਜੇਕਰ ਜਤ-ਸਤ ਕਾਇਮ ਰੱਖ ਕੇ ਜਾਂ ਗ੍ਰਿਹਸਥ ਜੀਵਨ ਤਿਆਗ ਕੇ ਵਿਅਕਤੀ ਜੋਗ ਪ੍ਰਾਪਤ ਕਰ ਸਕਦਾ ਹੁੰਦਾ ਤਾਂ ਖੁਸਰੇ ਅਥਵਾ ਹੀਜੜੇ ਪਰਮ-ਗਤਿ ਪਾਉਣ ਵਿਚ ਕਿਉਂ ਅਸਮਰਥ ਰਹਿੰਦੇ। ਇਸ ਦਾ ਭਾਵ ਹੈ ਕਿ ਇਸ ਤਰ੍ਹਾਂ ਦਾ ਕੋਈ ਵੀ ਕਰਮ-ਕਾਂਡ ਜਾਂ ਬਾਹਰੀ ਦਿਖਾਵਾ ਪ੍ਰਭੂ-ਪਰਮਾਤਮਾ ਨਾਲ ਮਿਲਾਪ ਵਿਚ ਸਹਾਇਕ ਨਹੀਂ ਹੋ ਸਕਦਾ। ਇਸ ਉਦੇਸ਼ ਲਈ ਪਰਮਾਤਮਾ ਦਾ ਸੱਚੇ ਮਨੋਂ ਕੀਤਾ ਗਿਆ ਸਿਮਰਨ ਅਤੇ ਸ਼ੁਭ ਕੰਮ ਹੀ ਮਨੁੱਖ ਦੇ ਕੰਮ ਆਉਂਦੇ ਹਨ ਅਤੇ ਉਸ ਨੂੰ ਸੰਸਾਰ ਸਾਗਰ ਤੋਂ ਪਾਰ ਲਗਾ ਸਕਦੇ ਹਨ। ਅਸਲ ਵਿਚ ਉਸ ਨੂੰ ਪਾਉਣ ਤੋਂ ਭਾਵ ਉਸ ਉੱਪਰ ਕਿਸੇ ਵੀ ਤਰ੍ਹਾਂ ਦਾ ਕਬਜਾ ਨਹੀਂ ਸਗੋਂ ਇਕ ਅਜਿਹੀ ਪਹਿਚਾਣ ਅਤੇ ਅਹਿਸਾਸ ਦੀ ਭਾਵਨਾ ਹੈ ਜੋ ਮਨੁੱਖ ਨੂੰ ਸੱਚਾ-ਸੁੱਚਾ ਅਤੇ ਨੇਕ ਜੀਵਨ ਬਤੀਤ ਕਰਨ ਦੇ ਸਮਰੱਥ ਬਣਾਉਂਦੀ ਹੈ। ਇਸ ਤਰ੍ਹਾਂ ਦੇ ਵਿਚਾਰ ਸਾਡੇ ਬਹੁਤ ਸਾਰੇ ਹੋਰ ਚਿੰਤਕਾਂ, ਲੇਖਕਾਂ ਅਤੇ ਕਵੀਆਂ ਨੇ ਵੀ ਵਾਰ-ਵਾਰ ਪੇਸ਼ ਕੀਤੇ ਹਨ। ਇਸ ਪ੍ਰਸੰਗ ਵਿਚ ਸੂਫ਼ੀ ਕਵੀ ਬਾਬਾ ਬੁੱਲ੍ਹੇ ਸ਼ਾਹ ਲਿਖਦੇ ਹਨ:

ਬੇਦ ਕੁਰਾਨਾਂ ਪੜ੍ਹ ਪੜ੍ਹ ਥੱਕੇ, ਸਿਜਦੇ ਕਰਦਿਆਂ ਘਸ ਗਏ ਮੱਥੇ।
ਨਾ ਰੱਬ ਤੀਰਥ ਨਾ ਰੱਬ ਮੱਕੇ, ਜਿਸ ਪਾਇਆ ਤਿਸ ਨੂਰ ਅਨਵਾਰ।
ਇਸ਼ਕ ਦੀ ਨਵੀਓਂ ਨਵੀਂ ਬਹਾਰ।
(ਅਨਵਾਰ: ਅਦੁੱਤੀ ਚਮਕ-ਦਮਕ ਵਾਲਾ)

ਇਸੇ ਤਰ੍ਹਾਂ ਹੀ ਇਕ ਹੋਰ ਸੂਫ਼ੀ ਕਵੀ ਹਜ਼ਰਤ ਸੁਲਤਾਨ ਬਾਹੂ ਲਿਖਦੇ ਹਨ:

ਜੇ ਰੱਬ ਮਿਲਦਾ ਨਹਾਤਿਆਂ ਧੋਤਿਆਂ, ਮਿਲਦਾ ਡੱਡੂਆਂ ਮੱਛੀਆਂ ਹੂ।
ਜੇ ਰੱਬ ਮਿਲਦਾ ਵਾਲ਼ ਵਧਾਇਆਂ, ਮਿਲਦਾ ਭੇਡਾਂ ਸੱਸੀਆਂ ਹੂ।
ਜੇ ਰੱਬ ਰਾਤੀਂ ਜਾਗਿਆਂ ਮਿਲਦਾ, ਮਿਲਦਾ ਚਾਮ ਚੜਿੱਕੀਆਂ ਹੂ।
ਜੇ ਰੱਬ ਮਿਲਦਾ ਜਤੀਆਂ-ਸਤੀਆਂ, ਮਿਲਦਾ ਬੈਲਾਂ ਖੱਸੀਆਂ ਹੂ।
ਬਾਹੂ ਰੱਬ ਉਨ੍ਹਾਂ ਨੂੰ ਮਿਲਦਾ, ਨੀਤਾਂ ਜਿਨ੍ਹਾਂ ਦੀਆਂ ਅੱਛੀਆਂ ਹੂ।

ਭਾਰਤ ਦੇ ਪ੍ਰਸਿੱਧ ਚਿੰਤਕ ਅਤੇ ਕਵੀ ਰਬਿੰਦਰ ਨਾਥ ਟੈਗੋਰ ਆਪਣੀ ਇਕ ਪ੍ਰਸਿੱਧ ਕਵਿਤਾ 'ਲੀਵ ਦਿਸ ਚੈਂਟਿੰਗ' ਵਿਚ ਕਿਸੇ ਮੰਦਿਰ ਵਿਚ ਅੱਖਾਂ ਬੰਦ ਕਰਕੇ ਬੈਠਣ, ਮੰਤਰ ਪੜ੍ਹਨ ਅਤੇ ਮਾਲਾ ਫ਼ੇਰਨ ਵਰਗੇ ਕਰਮ-ਕਾਂਡਾਂ ਨੂੰ ਵਿਅਰਥ ਗ਼ਰਦਾਨਦਿਆਂ

ਲਿਖਦੇ ਹਨ ਕਿ ਰੱਬ ਕਿਸੇ ਮੰਦਿਰ ਜਾਂ ਹੋਰ ਧਰਮ-ਸਥਾਨ ਵਿਚ ਨਹੀਂ ਰਹਿੰਦਾ। ਉਸਦਾ ਨਿਵਾਸ ਤਾਂ ਉਸ ਸਥਾਨ 'ਤੇ ਹੈ ਜਿੱਥੇ ਕਿਸਾਨ ਆਪਣੀ ਜ਼ਮੀਨ ਨੂੰ ਵਾਹ ਰਿਹਾ ਹੈ ਜਾਂ ਕੋਈ ਸੜਕ ਦੇ ਕਿਨਾਰੇ ਬੈਠਾ ਮਜ਼ਦੂਰ ਪੱਥਰ ਤੋੜ ਰਿਹਾ ਹੈ। ਉਸਨੇ ਕੋਈ ਪਵਿੱਤਰ ਚੋਲ਼ਾ ਵੀ ਨਹੀਂ ਪਹਿਨਿਆਂ ਹੋਇਆ ਅਤੇ ਨਾ ਹੀ ਉਸਦੇ ਦੁਆਲੇ ਕੋਈ ਫੁੱਲਾਂ ਜਾਂ ਧੂਫ਼ ਦੀ ਖ਼ੁਸ਼ਬੂ ਹੈ। ਜੇਕਰ ਉਸ ਨੂੰ ਮਿਲਣਾ ਹੈ ਤਾਂ ਸਖ਼ਤ ਮਿਹਨਤ ਕਰਦਿਆਂ ਆਪਣਾ ਪਸੀਨਾ ਵਹਾਅ ਕੇ ਹੀ ਮਿਲਿਆ ਜਾ ਸਕਦਾ ਹੈ। ਇਸ ਕਵਿਤਾ ਦਾ ਸੰਖੇਪ ਭਾਵ ਹੈ ਕਿ ਰੱਬ ਦਾ ਦੀਦਾਰ ਕਿਸੇ ਬਾਹਰੀ ਦਿਖਾਵੇ ਜਾਂ ਅਡੰਬਰ ਰਾਹੀਂ ਨਹੀਂ ਕੀਤਾ ਜਾ ਸਕਦਾ ਸਗੋਂ ਸੱਚੀ-ਸੁੱਚੀ ਮਿਹਨਤ ਰਾਹੀਂ ਹੀ ਕੀਤਾ ਜਾ ਸਕਦਾ ਹੈ। ਉਸਦੀ ਤਲਾਸ਼ ਵੀ ਧਰਮ ਸਥਾਨਾਂ ਵਿਚ ਨਹੀਂ ਸਗੋਂ ਕੰਮ ਸਥਾਨਾਂ 'ਤੇ ਹੋਣੀ ਚਾਹੀਦੀ ਹੈ। 'ਵੋਹ ਖੇਤ ਮੇਂ ਮਿਲੇਗਾ, ਖਲਿਆਨ ਮੇਂ ਮਿਲੇਗਾ, ਭਗਵਾਨ ਤੋ ਐਹ ਬੰਦੇ ਇਨਸਾਨ ਮੇਂ ਮਿਲੇਗਾ' ਜਾਂ ਫਿਰ ਭਗਤੀ-ਕਾਵਿ ਵਿਚ ਹਾਸਰਸ ਪਰੰਪਰਾ ਦੇ ਪੰਜਾਬੀ ਕਵੀ ਜੱਲ੍ਹਣ ਜੱਟ ਵਾਂਗ (ਕੁਝ ਲੋਕ ਇਸ ਕਥਨ ਨੂੰ ਬਾਬਾ ਬੁੱਲ੍ਹੇ ਸ਼ਾਹ ਜਾਂ ਉਨ੍ਹਾਂ ਦੇ ਪੀਰ ਇਨਾਇਤ ਸ਼ਾਹ ਅਰਾਈਂ ਦਾ ਵੀ ਮੰਨਦੇ ਹਨ) ਗੱਲ ਇਸ ਤਰ੍ਹਾਂ ਸੁਖਾਲੀ ਵੀ ਨਿਬੇੜੀ ਜਾ ਸਕਦੀ ਹੈ:

ਜੱਲ੍ਹਣ ਰੱਬ ਦਾ ਕੀ ਪਾਉਣਾ,
ਏਧਰੋਂ ਪੁੱਟਣਾ ਓਧਰ ਲਾਉਣਾ।

ਉਪਰੋਕਤ ਚਰਚਾ ਤੋਂ ਚਾਰ ਗੱਲਾਂ ਉੱਭਰ ਕੇ ਸਾਹਮਣੇ ਆਉਂਦੀਆਂ ਹਨ: ਪਹਿਲੀ, ਇਹ ਕਿ ਰੱਬ ਨਾ ਤਾਂ ਕਿਤੇ ਉੱਚੇ ਅਕਾਸ਼ ਵਿਚ ਆਪਣਾ ਦਰਬਾਰ ਲਗਾ ਕੇ ਬੈਠਾ ਹੋਇਆ ਹੈ, ਨਾ ਕਿਤੇ ਦੂਰ-ਦੁਰੇਡੇ ਜੰਗਲਾਂ ਜਾਂ ਪਹਾੜਾਂ ਵਿਚ ਕਿਸੇ ਸੰਨਿਆਸੀ ਵਾਂਗ ਛੁਪਿਆ ਬੈਠਾ ਹੈ ਅਤੇ ਨਾ ਹੀ ਭੇਸ ਵਟਾ ਕੇ ਕਿਸੇ ਫ਼ਰਜ਼ੀ ਨਾਮ ਅਧੀਨ ਲੋਕਾਂ ਵਿਚਕਾਰ ਅਗਿਆਤਵਾਸ ਘੁੰਮ ਰਿਹਾ ਹੈ। ਜੇਕਰ ਉਹ ਕਿਤੇ ਹੈ ਤਾਂ ਉਹ ਸਾਡੇ ਆਪਣੇ ਅੰਦਰ ਹੈ ਅਤੇ ਉਹ ਸਾਡੇ ਆਲੇ-ਦੁਆਲੇ ਦੀ ਹਰ ਚੀਜ਼ ਵਿਚ ਹੈ। ਦੂਜੀ, ਅਸੀਂ ਇਹ ਮੰਨਣ ਤੋਂ ਵੀ ਇਨਕਾਰ ਨਹੀਂ ਕਰ ਸਕਦੇ ਕਿ ਸ੍ਰਿਸ਼ਟੀ ਦੇ ਇਸ ਗੁੰਝਲਦਾਰ ਤਾਣੇਂ-ਬਾਣੇਂ ਨੂੰ ਕੋਈ ਸ਼ਕਤੀ ਤਾਂ ਚਲਾ ਹੀ ਰਹੀ ਹੋਵੇਗੀ, ਭਾਵੇਂ ਅਸੀਂ ਉਸ ਨੂੰ ਕੁਝ ਵੀ ਨਾਮ ਦੇ ਲਈਏ। ਨਿਰਸੰਦੇਹ, ਕੁਝ ਚਿੰਤਕਾਂ ਦਾ ਇਹ ਵੀ ਮੰਨਣਾ ਹੈ ਕਿ ਸਮੁੱਚੀ ਸ੍ਰਿਸ਼ਟੀ ਇਕ ਸਵੈ-ਚਾਲਿਤ ਮਸ਼ੀਨ ਵਾਂਗ ਹੈ ਅਤੇ ਇਸ ਨੂੰ ਕੋਈ ਬਾਹਰੀ ਸ਼ਕਤੀ ਨਹੀਂ ਚਲਾ ਰਹੀ। ਸੱਚ ਭਾਵੇਂ ਕੁਝ ਵੀ ਹੋਵੇ ਸਾਨੂੰ ਇਹ ਗੱਲ ਜ਼ਰੂਰ ਮੰਨਣੀ ਪਵੇਗੀ ਕਿ ਰੱਬ ਦਾ ਜਿਹੋ-ਜਿਹਾ ਸਰੂਪ ਸਾਡੇ ਬਹੁਗਿਣਤੀ ਧਰਮ-ਪ੍ਰਚਾਰਕਾਂ, ਸਿਆਣਿਆਂ ਅਤੇ ਬਾਬਿਆਂ ਦੁਆਰਾ ਪੇਸ਼ ਕੀਤਾ ਜਾਂਦਾ ਹੈ, ਰੱਬ ਉਸ ਤਰ੍ਹਾਂ ਦਾ ਹਰਗਿਜ਼ ਨਹੀਂ ਹੋ ਸਕਦਾ। ਉਸਦਾ ਨਾ ਕੋਈ ਰੰਗ-ਰੂਪ ਹੈ, ਨਾ ਕੋਈ ਰੇਖ-ਭੇਖ਼ ਹੈ ਅਤੇ ਨਾ ਹੀ ਕੋਈ ਅਕਾਰ-ਵਿਸਥਾਰ ਹੈ। ਉਹ ਕੋਈ ਦੇਖਣ, ਸੁਣਨ ਜਾਂ ਛੂਹਣ ਵਾਲੀ ਚੀਜ਼ ਨਹੀਂ ਸਗੋਂ ਇਕ ਮਹਿਸੂਸਣ ਅਤੇ ਅਹਿਸਾਸਣ ਵਾਲੀ ਸੱਚਾਈ ਹੈ। ਚੌਥੀ ਗੱਲ ਜੋ ਸੁਭਾਵਿਕ ਹੀ ਸਾਡੇ ਮਨ ਵਿਚ ਪੈਦਾ ਹੋਣੀ ਚਾਹੀਦੀ ਹੈ, ਉਹ ਇਹ ਹੈ ਕਿ ਸਮੁੱਚੀ ਸ੍ਰਿਸ਼ਟੀ ਦੇ ਮਾਲਿਕ, ਚਾਲਕ ਅਤੇ ਪ੍ਰਿਤਪਾਲਕ ਨੂੰ ਖ਼ੁਸ਼ਾਮਦ-ਰੂਪੀ ਪ੍ਰਾਰਥਨਾਵਾਂ, ਊਲ-ਜਲੂਲ ਹਰਕਤਾਂ ਅਤੇ ਪਦਾਰਥਿਕ ਭੇਟਾਵਾਂ ਰਾਹੀਂ

ਕਦਾਚਿਤ ਰਿਝਾਇਆ, ਭਰਮਾਇਆ, ਲੁਭਾਇਆ ਜਾਂ ਵਡਿਆਇਆ ਨਹੀਂ ਜਾ ਸਕਦਾ। ਇਸ ਉਦੇਸ਼ ਲਈ ਕੀਤੇ ਜਾਣ ਵਾਲੇ ਸਭ ਅਡੰਬਰ, ਰਸਮ-ਰਿਵਾਜ਼ ਅਤੇ ਕਰਮ-ਕਾਂਡ ਕੇਵਲ ਸਮੇਂ ਅਤੇ ਧਨ ਦੀ ਬਰਬਾਦੀ ਹੁੰਦੇ ਹਨ ਤੇ ਉਹ ਮਨੁੱਖ ਨੂੰ ਕੇਵਲ ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਦਾ ਸ਼ਿਕਾਰ ਹੀ ਬਣਾਉਂਦੇ ਹਨ। ਐਵੇਂ ਕਿਸੇ ਦੀਆਂ ਗੱਲਾਂ ਵਿਚ ਨਾ ਆਈਏ - ਉਸਨੇ ਧਰਤੀ 'ਤੇ ਆਪਣਾ ਕੋਈ ਪ੍ਰਤੀਨਿਧੀ, ਏਜੰਟ ਜਾਂ ਵਿਚੋਲਾ ਨਹੀਂ ਛੱਡਿਆ ਹੋਇਆ।

ਅੰਤ ਵਿਚ ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਰੱਬ ਲਈ ਸਾਡੀ ਤਲਾਸ਼ ਕੇਵਲ ਤਾਂ ਹੀ ਸਫ਼ਲ ਹੋ ਸਕਦੀ ਹੈ ਜੇਕਰ ਅਸੀਂ ਰੱਬ ਨੂੰ ਇਕ ਆਦਰਸ਼ ਮੰਨਦਿਆਂ ਆਪਣੇ ਅੰਦਰ ਉਹ ਸਾਰੇ ਗੁਣ ਪੈਦਾ ਕਰਨ ਦੀ ਕੋਸ਼ਿਸ਼ ਕਰੀਏ, ਜਿਨ੍ਹਾਂ ਦਾ ਸੁਮੇਲ ਅਸੀਂ ਰੱਬ ਨੂੰ ਮੰਨਦੇ ਹਾਂ। ਚੰਗਾ ਸੋਚੀਏ, ਚੰਗਾ ਬੋਲੀਏ, ਚੰਗਾ ਕਰੀਏ ਅਤੇ ਚੰਗੇ ਇਨਸਾਨ ਬਣੀਏਂ। ਪਿਆਰ ਨੂੰ ਰੱਬ ਦਾ ਹੀ ਦੂਜਾ ਰੂਪ ਕਿਹਾ ਜਾਂਦਾ ਹੈ। ਇਸ ਲਈ ਸਭ ਨੂੰ ਪਿਆਰ ਕਰੀਏ - ਮਨੁੱਖਾਂ ਨੂੰ ਵੀ, ਜੀਵ-ਜੰਤੂਆਂ ਨੂੰ ਵੀ, ਫੁੱਲ-ਬੂਟਿਆਂ ਨੂੰ ਵੀ। ਮਾਨਵਤਾ ਦੀ ਸੇਵਾ ਨੂੰ ਰੱਬ ਦੀ ਅਸਲੀ ਪੂਜਾ ਮੰਨਦੇ ਹੋਏ, ਹਰ ਦੀਨ, ਦੁਖੀ ਅਤੇ ਲੋੜਵੰਦ ਦੀ ਯਥਾ-ਸ਼ਕਤੀ ਸਹਾਇਤਾ ਕਰੀਏ। ਸਰਬੱਤ ਦਾ ਭਲਾ ਲੋਚੀਏ, ਸਰਬੱਤ ਦੇ ਭਲੇ ਬਾਰੇ ਸੋਚੀਏ ਅਤੇ ਸਰਬੱਤ ਦਾ ਭਲਾ ਕਰਨ ਦੀ ਕੋਸ਼ਿਸ਼ ਕਰੀਏ। ਸਭ ਨੂੰ ਮਿੱਠਾ ਬੋਲੀਏ ਅਤੇ ਕਦੀ ਵੀ ਨਿਮਰਤਾ ਦਾ ਪੱਲਾ ਨਾ ਛੱਡੀਏ। ਆਪਣੇ ਮਨ ਨੂੰ ਪੂਰੀ ਤਰ੍ਹਾਂ ਕਾਬੂ ਵਿਚ ਰੱਖੀਏ ਅਤੇ ਇਸ ਨੂੰ ਇੱਧਰ-ਉੱਧਰ ਨਾ ਭਟਕਣ ਦੇਈਏ। ਆਪਣੇ ਵਿਸ਼ੈ-ਵਿਕਾਰਾਂ ਜਿਵੇਂ ਕਿ ਕਾਮ, ਕਰੋਧ, ਲੋਭ, ਮੋਹ, ਹੰਕਾਰ, ਈਰਖ਼ਾ ਅਤੇ ਬਦਲੇ ਦੀ ਭਾਵਨਾ ਆਦਿ ਨੂੰ ਆਪਣੇ ਕਾਬੂ ਵਿਚ ਰੱਖਣ ਦੀ ਕੋਸ਼ਿਸ਼ ਕਰੀਏ। ਆਪਣੀ ਸੋਚ ਨੂੰ ਆਸ਼ਾਵਾਦੀ ਅਤੇ ਹਾਂ-ਪੱਖੀ ਰੱਖੀਏ ਤੇ ਨਕਾਰਾਤਮਿਕ ਸੋਚਾਂ ਤੋਂ ਬਚੀਏ। ਨੇਕੀ ਕਰੀਏ ਅਤੇ ਨੇਕ ਬਣੀਏਂ। ਆਪਣੇ ਚਰਿੱਤਰ ਨੂੰ ਉੱਚਾ-ਸੁੱਚਾ ਅਤੇ ਦਾਮਨ ਨੂੰ ਪਾਕ-ਪਵਿੱਤਰ ਰੱਖੀਏ। ਖ਼ੁਸ਼ੀਆਂ-ਗਮੀਆਂ ਅਤੇ ਦੁੱਖਾਂ-ਸੁੱਖਾਂ ਨੂੰ ਜੀਵਨ ਦੇ ਹੀ ਅੰਗ ਮੰਨੀਏਂ ਤੇ ਹਮੇਸ਼ਾ ਸਹਿਜ ਅਵਸਥਾ ਵਿਚ ਰਹੀਏ। ਬੁਰਾ ਤਾਂ ਕਿਸੇ ਦਾ ਸੁਪਨੇ ਵਿਚ ਵੀ ਨਾ ਕਰੀਏ। ਆਪਣੇ ਕੰਮ ਨੂੰ ਪੂਜਾ ਅਤੇ ਕਰਮ ਨੂੰ ਧਰਮ ਸਮਝੀਏ।

ਜਦ ਤੁਸੀਂ ਇਕ ਵਾਰ ਇਸ ਰਾਹ ਦੇ ਪਾਂਧੀ ਬਣ ਜਾਵੋਗੇ ਤਾਂ ਤੁਸੀਂ ਮਹਿਸੂਸ ਕਰੋਗੇ ਕਿ ਬਗ਼ੈਰ ਕਿਸੇ ਜਪੁ-ਤਪੁ, ਕੋਈ ਮਾਲ਼ਾ ਫੇਰੇ, ਕੋਈ ਤੀਰਥ ਨਹਾਤੇ, ਕੋਈ ਵਰਤ ਰੱਖੇ, ਕੋਈ ਧੂਣੀ ਤਾਪੇ, ਕੋਈ ਤਪੱਸਿਆ ਕੀਤੇ, ਕੋਈ ਪਾਠ ਖੁਲ੍ਹਾਏ, ਕੋਈ ਹਵਨ ਕਰਵਾਏ, ਕਿਸੇ ਧਰਮ ਸਥਾਨ ਦੇ ਚੱਕਰ ਲਾਏ ਅਤੇ ਬਗ਼ੈਰ ਕੋਈ ਹੋਰ ਕਰਮ-ਕਾਂਡ ਕੀਤਿਆਂ ਰੱਬ, ਅੱਲ੍ਹਾ, ਪਰਮਾਤਮਾ, ਭਗਵਾਨ ਜਾਂ ਤੁਸੀਂ ਜੋ ਵੀ ਕੋਈ ਨਾਮ ਉਸ ਨੂੰ ਦਿੰਦੇ ਹੋ, ਉਹ ਹਮੇਸ਼ਾ ਤੁਹਾਡੇ ਅੰਗ-ਸੰਗ ਹੈ, ਇਕ ਸੱਚੇ ਮਿੱਤਰ ਵਾਂਗ ਅਤੇ ਇਕ ਸਦੀਵੀ ਰਾਹ-ਦਸੇਰੇ ਵਾਂਗ।



# 27

## ਹਸਦਿਆਂ ਦੇ ਘਰ ਵਸਦੇ

ਮਨੁੱਖੀ ਜੀਵਨ ਇਕ ਬਹੁ-ਰੰਗੇ ਅਤੇ ਬਹੁ-ਭਾਂਤੇ ਗੁਲਦਸਤੇ ਵਾਂਗ ਹੈ, ਜਿਸ ਵਿਚ ਹਰ ਫੁੱਲ, ਹਰ ਰੰਗ ਅਤੇ ਹਰ ਖ਼ੁਸ਼ਬੂ ਦੀ ਆਪਣੀ-ਆਪਣੀ ਅਹਿਮੀਅਤ ਹੈ। ਜਿਸ ਤਰ੍ਹਾਂ ਗੁਲਦਸਤੇ ਵਿਚ ਸ਼ਾਮਿਲ ਵੱਖ-ਵੱਖ ਰੰਗਾਂ, ਰੂਪਾਂ, ਅਕਾਰਾਂ ਅਤੇ ਖ਼ੁਸ਼ਬੂਆਂ ਵਾਲੇ ਫੁੱਲ ਗੁਲਦਸਤੇ ਨੂੰ ਖ਼ੂਬਸੂਰਤੀ ਪ੍ਰਦਾਨ ਕਰਦੇ ਹਨ, ਬਿਲਕੁਲ ਉਸੇ ਤਰ੍ਹਾਂ ਜੀਵਨ ਵਿਚ ਪੈਦਾ ਹੋਣ ਵਾਲੀਆਂ ਵੱਖ-ਵੱਖ ਸਥਿਤੀਆਂ, ਵਾਪਰਨ ਵਾਲੀਆਂ ਵੱਖ-ਵੱਖ ਘਟਨਾਵਾਂ ਅਤੇ ਇਨ੍ਹਾਂ ਤੋਂ ਪ੍ਰਾਪਤ ਹੋਣ ਵਾਲੇ ਵੱਖ-ਵੱਖ ਕਿਸਮ ਦੇ ਅਨੁਭਵ ਅਤੇ ਅਹਿਸਾਸ ਇਸ ਨੂੰ ਵਧੇਰੇ ਰੌਚਿਕ ਅਤੇ ਆਨੰਦਦਾਇਕ ਬਣਾਉਂਦੇ ਹਨ। ਇਨ੍ਹਾਂ ਸਾਰੇ ਰੰਗਾਂ ਵਿਚੋਂ ਇਕ ਬਹੁਤ ਹੀ ਖ਼ੂਬਸੂਰਤ ਰੰਗ ਹੈ - ਹਾਸਰਸ ਦਾ ਰੰਗ। ਹਾਸੇ-ਮਜ਼ਾਕ ਤੋਂ ਬਗ਼ੈਰ ਸਾਡਾ ਜੀਵਨ ਕੇਵਲ ਨੀਰਸ ਅਤੇ ਬੇਸਵਾਦ ਹੀ ਨਹੀਂ ਲੱਗੇਗਾ ਸਗੋਂ ਜਿਉਣਯੋਗ ਵੀ ਨਹੀਂ ਰਹੇਗਾ। ਇਹ ਸਾਡੇ ਮਾਨਸਿਕ ਬੋਝ ਨੂੰ ਘਟਾਉਂਦਾ ਹੈ, ਸਾਨੂੰ ਸਰੀਰਿਕ ਤੌਰ 'ਤੇ ਰਿਸ਼ਟ-ਪੁਸ਼ਟ ਰੱਖਦਾ ਹੈ ਅਤੇ ਸਮਾਜ ਵਿਚ ਸਾਡਾ ਮਾਣ-ਸਤਿਕਾਰ ਵਧਾਉਂਦਾ ਹੈ। ਹਾਸੇ ਨੂੰ ਰੂਹ ਦੀ ਖ਼ੁਰਾਕ ਕਿਹਾ ਜਾਂਦਾ ਹੈ। ਇਸ ਨਾਲ ਮਨੁੱਖ ਦਾ ਚਿਹਰਾ ਹਮੇਸ਼ਾ ਖਿੜਿਆ ਰਹਿੰਦਾ ਹੈ ਅਤੇ ਖਿੜੇ ਹੋਏ ਫੁੱਲਾਂ ਵਾਂਗ, ਖਿੜੇ ਹੋਏ ਚਿਹਰੇ ਹੀ ਸੁਹਣੇ ਲਗਦੇ ਹਨ, ਉਦਾਸ ਅਤੇ ਮੁਰਝਾਏ ਹੋਏ ਨਹੀਂ। ਇਹ ਵੀ ਵਰਣਨਯੋਗ ਹੈ ਕਿ ਦੁਨੀਆਂ ਦੇ ਸਮੂਹ ਜੀਵ-ਜੰਤੂਆਂ ਵਿਚੋਂ ਹੱਸਣ ਦਾ ਤੋਹਫ਼ਾ ਕੇਵਲ ਮਨੁੱਖ ਨੂੰ ਮਿਲਿਆ ਹੋਇਆ ਹੈ, ਕਿਸੇ ਵੀ ਹੋਰ ਜੀਵ-ਜੰਤੂ ਨੂੰ ਨਹੀਂ!

ਹਾਸਾ ਕਈ ਪ੍ਰਕਾਰ ਦਾ ਹੁੰਦਾ ਹੈ। ਕੁਝ ਲੋਕ ਹੱਸਦੇ ਤਾਂ ਬਹੁਤ ਜ਼ੋਰ ਨਾਲ ਹਨ ਪਰ ਬਾਹਰ ਆਵਾਜ਼ ਬਹੁਤ ਘੱਟ ਕਰਦੇ ਹਨ। ਕੁਝ ਲੋਕ ਠਹਾਕਾ ਅਤੇ ਤਾੜੀ ਮਾਰ ਕੇ ਹੱਸਦੇ ਹਨ। ਕੁਝ ਦਾ ਹਾਸਾ ਇੰਨਾ ਅਜੀਬ ਹੁੰਦਾ ਹੈ ਕਿ ਕੋਲ ਬੈਠੇ ਵਿਅਕਤੀਆਂ ਦਾ ਉਨ੍ਹਾਂ ਨੂੰ ਹੱਸਦਿਆਂ ਦੇਖ ਕੇ ਹੀ ਹਾਸਾ ਨਿਕਲ ਜਾਂਦਾ ਹੈ। ਕਈਆਂ ਦਾ ਹਾਸਾ ਕੁਝ ਡਰਾਉਣਾ ਜਿਹਾ ਵੀ ਹੁੰਦਾ ਹੈ। ਜੇਕਰ ਕੋਈ ਬੱਚਾ ਉਨ੍ਹਾਂ ਨੂੰ ਹੱਸਦਿਆਂ ਦੇਖ ਜਾਂ ਸੁਣ ਲਵੇ ਤਾਂ ਉਹ ਡਰ ਕੇ ਹੀ ਭੱਜ ਜਾਵੇਗਾ। ਅਜਿਹੇ ਵਿਅਕਤੀ ਜੇ ਕਿਸੇ ਰੁੱਖ ਹੇਠ ਬੈਠ ਕੇ ਹੱਸਦੇ ਹੋਣ ਤਾਂ ਉਨ੍ਹਾਂ ਦੇ ਹੱਸਣ ਦੀ ਆਵਾਜ਼ ਸੁਣ ਕੇ ਰੁੱਖ 'ਤੇ ਬੈਠੇ ਬਹੁਤੇ ਪੰਛੀ ਵੀ ਉੱਡ ਜਾਂਦੇ ਹਨ। ਕੁਝ ਅਜਿਹੇ ਵਿਅਕਤੀ ਵੀ ਹੁੰਦੇ ਹਨ, ਜੋ ਅੰਦਰੋਂ-ਅੰਦਰੀ ਹੀ ਹੱਸਦੇ ਹਨ - ਉਹ ਨਾ ਤਾਂ ਚੰਗੀ ਤਰ੍ਹਾਂ ਆਪਣਾ ਮੂੰਹ ਖੋਲ੍ਹਦੇ ਹਨ ਅਤੇ ਨਾ ਹੀ ਹੱਸਣ

ਦੀ ਕੋਈ ਅਵਾਜ਼ ਪੈਦਾ ਕਰਦੇ ਹਨ। ਬਸ, ਇਸ ਤਰ੍ਹਾਂ ਲਗਦਾ ਹੈ ਜਿਵੇਂ ਕਿਸੇ ਚੁੱਲ੍ਹੇ ਜਾਂ ਅੰਗੀਠੀ ਦੀ ਮੱਧਮ ਜਿਹੀ ਅੱਗ 'ਤੇ ਪਾਣੀ ਰਿੱਝ ਰਿਹਾ ਹੋਵੇ।

ਜਦ ਹੱਸੋ, ਖੁੱਲ੍ਹ ਕੇ ਹੱਸੋ! ਤੁਹਾਡੇ ਹਾਸੇ ਵਿਚ ਨਾ ਬੇਲੋੜਾ ਸੰਕੋਚ ਹੋਵੇ ਅਤੇ ਨਾ ਹੀ ਕਿਸੇ ਕਿਸਮ ਦਾ ਬਨਾਵਟੀਪਣ। ਹਾਸਾ ਦਿਲੋਂ ਨਿਕਲੇ ਅਤੇ ਜਦ ਹੱਸੋਂ ਤਾਂ ਇਸ ਤਰ੍ਹਾਂ ਲੱਗੇ ਜਿਵੇਂ ਮੂੰਹ ਵਿਚੋਂ ਫੁੱਲ ਕਿਰ ਰਹੇ ਹੋਣ। ਤੰਦਰੁਸਤੀ ਲਈ ਹਾਸੇ ਨੂੰ ਜਰੂਰੀ ਸਮਝਦਿਆਂ, ਅੱਜਕੱਲ੍ਹ ਵੱਡੇ ਸ਼ਹਿਰਾਂ ਵਿਚ ਲਾਫਟਰ-ਕਲੱਬ ਬਣੇ ਹੋਏ ਹਨ, ਜਿੱਥੇ ਲੋਕ ਜ਼ੋਰ-ਜ਼ੋਰ ਨਾਲ ਹੱਸਦੇ ਹਨ ਪਰ ਇਹ ਹਾਸਾ ਬਨਾਵਟੀ ਹੁੰਦਾ ਹੈ, ਧੁਰ ਦਿਲ ਅੰਦਰੋਂ ਨਿਕਲਿਆ ਹੋਇਆ ਨਹੀਂ। ਇਹ ਦਿਲ ਦੀ ਗਹਿਰਾਈ ਵਿਚੋਂ ਨਿਕਲਿਆ ਆਪ-ਮੁਹਾਰਾ ਹਾਸਾ ਹੀ ਹੁੰਦਾ ਹੈ ਜੋ ਹਾਂ-ਪੱਖੀ ਅਤੇ ਸਕਾਰਾਤਮਿਕ ਤਰੰਗਾਂ ਨੂੰ ਜਨਮ ਦਿੰਦਾ ਹੈ ਤੇ ਸਮੁੱਚੇ ਵਾਤਾਵਰਨ ਨੂੰ ਖ਼ੁਸ਼ਨੁਮਾ ਬਣਾਉਂਦਾ ਹੈ।

ਮੁਸਕਰਾਉਣਾ ਅਤੇ ਹੱਸਣਾ ਮਨ ਅਤੇ ਤਨ ਦੋਹਾਂ ਦੀ ਖ਼ੁਰਾਕ ਹਨ। ਕੋਈ ਵਿਅਕਤੀ ਜਿੰਨੇ ਮਰਜ਼ੀ ਵਧੀਆ ਕੱਪੜੇ-ਗਹਿਣੇ ਪਹਿਨ ਲਵੇ ਅਤੇ ਜਿੰਨਾ ਮਰਜ਼ੀ ਹਾਰ-ਸ਼ਿੰਗਾਰ ਕਰ ਲਵੇ, ਉਹ ਤਦ ਤਕ ਬਿਲਕੁਲ ਪ੍ਰਭਾਵਸ਼ਾਲੀ ਨਹੀਂ ਲੱਗੇਗਾ ਜਿੰਨੀ ਦੇਰ ਤਕ ਉਸਦੇ ਚਿਹਰੇ 'ਤੇ ਕੋਈ ਪਿਆਰੀ ਜਿਹੀ ਮੁਸਕਾਨ ਨਹੀਂ ਹੋਵੇਗੀ। ਇਹ ਮੁਸਕਾਨ ਧੁਰ ਦਿਲ ਅੰਦਰੋਂ ਉੱਠ ਕੇ ਬੁੱਲ੍ਹਾਂ 'ਤੇ ਆਈ ਹੋਣੀ ਚਾਹੀਦੀ ਹੈ ਅਤੇ ਇਸਦਾ ਪ੍ਰਭਾਵ ਅੱਖਾਂ ਤਕ ਪਹੁੰਚਿਆ ਹੋਣਾ ਚਾਹੀਦਾ ਹੈ। ਇਸ ਨਾਲ ਚਿਹਰੇ 'ਤੇ ਰੌਣਕ ਅਤੇ ਸ਼ਖ਼ਸੀਅਤ ਵਿਚ ਨਿਖ਼ਾਰ ਆਉਂਦਾ ਹੈ। ਹੱਸਣ ਨਾਲ - ਫ਼ੇਫ਼ੜਿਆਂ ਦੀ ਕਸਰਤ ਹੁੰਦੀ ਹੈ, ਖ਼ੂਨ ਦਾ ਦੌਰਾ ਤੇਜ਼ ਹੁੰਦਾ ਹੈ ਅਤੇ ਦਿਲ ਅਰੋਗ ਰਹਿੰਦਾ ਹੈ। ਮਿਜ਼ਾਜ ਖਿੜਦਾ ਹੈ ਅਤੇ ਰੂਹ ਖੇੜੇ ਵਿਚ ਆਉਂਦੀ ਹੈ। ਹਰ ਸਮੇਂ ਮੂੰਹ ਲਟਕਾ ਕੇ ਵਿਚਰਨ ਵਾਲੇ ਵਿਅਕਤੀ ਕਦੀ ਵੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਨਹੀਂ ਬਣ ਸਕਦੇ। ਉਹ ਅਕਾਰਣ ਹੀ ਮਾਨਸਿਕ ਬੋਝ ਦਾ ਸ਼ਿਕਾਰ ਰਹਿੰਦੇ ਹਨ ਅਤੇ ਆਪਣੇ ਆਲੇ-ਦੁਆਲੇ ਵੀ ਨਿਰਾਸ਼ਾ ਦਾ ਮਾਹੌਲ ਪੈਦਾ ਕਰਦੇ ਹਨ। ਉਨ੍ਹਾਂ ਦੇ ਚਿਹਰੇ ਸਮੇਂ ਤੋਂ ਪਹਿਲਾਂ ਹੀ ਬੁੱਢਿਆਂ ਵਰਗੇ ਹੋ ਜਾਂਦੇ ਹਨ ਅਤੇ ਉਨ੍ਹਾਂ ਦਾ ਸੁਭਾਅ ਚਿੜਚਿੜਾ ਹੋ ਜਾਂਦਾ ਹੈ। ਉਨ੍ਹਾਂ ਦੇ ਮੁਰਝਾਏ ਚਿਹਰੇ ਦੇਖ ਕੇ ਇਸ ਤਰ੍ਹਾਂ ਲਗਦਾ ਹੈ ਜਿਵੇਂ ਸਾਰੀ ਦੁਨੀਆਂ ਦਾ ਬੋਝ ਉਨ੍ਹਾਂ ਦੇ ਮੋਢਿਆਂ 'ਤੇ ਹੀ ਆ ਪਿਆ ਹੋਵੇ।

ਹਾਸਾ-ਠੱਠਾ ਕੇਵਲ ਮਨੁੱਖ ਦੀ ਆਪਣੀ ਸ਼ਖ਼ਸੀਅਤ ਨੂੰ ਨਿਖ਼ਾਰਨ ਅਤੇ ਘਰ ਦੇ ਵਾਤਾਵਰਨ ਨੂੰ ਸੁਖਾਵਾਂ ਬਣਾਉਣ ਵਿਚ ਹੀ ਸਹਾਈ ਨਹੀਂ ਹੁੰਦਾ ਸਗੋਂ ਇਹ ਸਾਡੀ ਇਕ ਪ੍ਰਮੁੱਖ ਸਮਾਜਿਕ ਲੋੜ ਵੀ ਹੈ। ਇਸ ਨਾਲ ਮਾਨਵੀ ਰਿਸ਼ਤਿਆਂ ਵਿਚ ਤਣਾਅ ਘੱਟ ਹੁੰਦਾ ਹੈ ਅਤੇ ਅਪਣੱਤ ਦੀ ਭਾਵਨਾ ਵਧਦੀ ਹੈ। ਦੋਸਤਾਂ-ਮਿੱਤਰਾਂ ਦੀ ਮਹਿਫ਼ਲ ਦਾ ਆਨੰਦ ਹੀ ਹਾਸੇ-ਮਜ਼ਾਕ ਨਾਲ ਆਉਂਦਾ ਹੈ। ਇਸ ਤਰ੍ਹਾਂ ਹੀ ਜੇਕਰ ਕਿਸੇ ਸੰਗੀਤ ਸਭਾ, ਕਵੀ ਦਰਬਾਰ ਜਾਂ ਸਭਿਆਚਾਰਕ ਪ੍ਰੋਗਰਾਮ ਵਿਚ ਥੋੜ੍ਹਾ-ਬਹੁਤਾ ਹਾਸਾ-ਮਜ਼ਾਕ ਨਾ ਹੋਵੇ ਤਾਂ ਉਹ ਨੀਰਸ ਅਤੇ ਅਕਾਊ ਲੱਗਣ ਲੱਗ ਪੈਂਦਾ ਹੈ। ਹਾਸਰਸੀ ਕਹਾਣੀਆਂ, ਕਵਿਤਾਵਾਂ, ਚੁਟਕਲੇ ਅਤੇ ਕਾਮੇਡੀ ਫ਼ਿਲਮਾਂ ਸਾਡੀ ਹਾਸਰਸ ਦੀ ਭੁੱਖ ਨੂੰ

ਸੰਤੁਸ਼ਟ ਕਰਦੀਆਂ ਹਨ। ਵਿਆਹ-ਸ਼ਾਦੀਆਂ ਵਿਚ ਤਾਂ ਹਾਸੇ-ਠੱਠੇ ਦੇ ਲੰਗਰ ਹੀ ਲੱਗੇ ਹੁੰਦੇ ਹਨ। ਪਹਿਲੇ ਸਮੇਂ ਵਿਚ ਤਾਂ ਹਾਸਾ-ਠੱਠਾ ਕਰਦੀਆਂ ਕੁੜੀਆਂ ਸਾਰੀਆਂ ਹੱਦਾਂ-ਬੰਨੇ ਟੱਪ ਜਾਂਦੀਆਂ ਸਨ ਤੇ ਅਜਿਹਾ ਕੁਝ ਵੀ ਕਹਿ ਅਤੇ ਕਰ ਜਾਂਦੀਆਂ ਸਨ, ਜੋ ਕਿਸੇ ਤਰ੍ਹਾਂ ਵੀ ਗਾਲ੍ਹੀ-ਗਲੋਚ ਅਤੇ ਹੱਥੋ-ਪਾਈ ਜਾਂ ਖਿੱਚ-ਧੂਹ ਤੋਂ ਘੱਟ ਨਹੀ ਹੁੰਦਾ ਸੀ। ਸਿੱਠਣੀਆਂ ਅਤੇ ਦੋਹੇ ਆਦਿ ਵਿਅੰਗ ਅਤੇ ਹਾਸਰਸ ਦਾ ਖ਼ੂਬਸੂਰਤ ਸੁਮੇਲ ਪੇਸ਼ ਕਰਦੇ ਸਨ, ਪਰ ਉਸ ਸਮੇਂ ਕੋਈ ਕਿਸੇ ਵੀ ਗੱਲ ਦਾ ਗੁੱਸਾ ਨਹੀਂ ਕਰਦਾ ਸੀ। ਅਸਲ ਵਿਚ, ਹਾਸੇ-ਠੱਠੇ ਤੋਂ ਬਗ਼ੈਰ ਵਿਆਹ ਸਮਾਗਮ ਬਿਲਕੁਲ ਫ਼ਿੱਕਾ ਜਾਪਦਾ ਸੀ। ਰਾਜਿਆਂ-ਮਹਾਰਾਜਿਆਂ ਨੇ ਵੀ ਆਪਣੇ ਮਨੋਰੰਜਨ ਲਈ ਆਪਣੇ ਦਰਬਾਰ ਵਿਚ ਮਸਖ਼ਰੇ, ਭੰਡ ਅਤੇ ਮਰਾਸੀ ਆਦਿ ਰੱਖੇ ਹੁੰਦੇ ਸਨ, ਜੋ ਸਮੇਂ-ਸਮੇਂ 'ਤੇ ਆਪਣੇ ਹਲਕੇ-ਫੁਲਕੇ ਟੋਟਕਿਆਂ ਨਾਲ ਉਨ੍ਹਾਂ ਦਾ ਭਰਪੂਰ ਮਨੋਰੰਜਨ ਕਰਦੇ ਰਹਿੰਦੇ ਸਨ। ਪੰਜਾਬੀ ਸਮਾਜ ਵਿਚ ਭੰਡਾਂ ਅਤੇ ਮਰਾਸੀਆਂ ਦਾ ਹਮੇਸ਼ਾ ਹੀ ਖ਼ਾਸ ਸਥਾਨ ਰਿਹਾ ਹੈ ਅਤੇ ਇਨ੍ਹਾਂ ਨਾਲ ਕੋਈ ਖੱਬੀ ਖ਼ਾਨ ਵੀ ਪੰਗਾ ਨਹੀਂ ਲੈ ਸਕਦਾ ਸੀ - ਅਗਲੇ ਦੀ ਅਜਿਹੀ ਰੇਲ ਬਣਾਉਂਦੇ ਕਿ ਮੂਹਰੋਂ ਉਸ ਨੂੰ ਗੱਲ ਨਹੀਂ ਔੜਦੀ ਸੀ। ਇਸ ਕਾਰਣ ਹੀ ਇਹ ਕਹਾਵਤ ਹੋਂਦ ਵਿਚ ਆਈ ਸੀ: ਡਾਂਗ ਸੋਟੀ ਬਿਨਾਂ ਤੁਰੀਏ ਨਾ ਰਾਤ ਨੂੰ; ਟਿੱਚਰ ਨਾ ਕਰੀਏ ਮਰਾਸੀ ਜਾਤ ਨੂੰ!

ਇਸ ਵਿਚ ਕੋਈ ਸ਼ੱਕ ਨਹੀਂ ਕਿ ਹਾਸਾ ਨਿਰਾ ਪਤਾਸਾ ਅਤੇ ਰੋਣਾਂ ਉਮਰ ਗਵਾਉਣਾ ਹੁੰਦਾ ਹੈ। ਇਸਦੇ ਬਾਵਜੂਦ ਹੱਸਣ ਦਾ ਵੀ ਆਪਣਾ ਸਲੀਕਾ, ਤਰੀਕਾ ਅਤੇ ਸ਼ਿਸ਼ਟਾਚਾਰ ਹੁੰਦਾ ਹੈ। ਸਭ ਤੋਂ ਵਧੀਆ ਹਾਸਾ ਦੂਜਿਆਂ ਨਾਲ ਹੱਸਣਾ ਅਤੇ ਸਭ ਤੋਂ ਘਟੀਆ ਹਾਸਾ ਦੂਜਿਆਂ 'ਤੇ ਹੱਸਣਾ ਹੁੰਦਾ ਹੈ। ਵਿਰਲੇ-ਟਾਵੇਂ ਵਿਅਕਤੀ ਆਪਣੇ ਆਪ 'ਤੇ ਵੀ ਹੱਸ ਸਕਦੇ ਹਨ ਅਤੇ ਦੂਜਿਆਂ ਨੂੰ ਹਸਾ ਸਕਦੇ ਹਨ, ਪਰ ਅਜਿਹੇ ਦਿਲਦਾਰ ਵਿਅਕਤੀਆਂ ਦੀ ਗਿਣਤੀ ਆਟੇ ਵਿਚ ਲੂਣ ਦੇ ਸਮਾਨ ਹੁੰਦੀ ਹੈ। ਸਭ ਤੋਂ ਮਾੜਾ ਅਤੇ ਨਾ-ਮੁਆਫ਼ੀ ਯੋਗ ਹਾਸਾ ਕਿਸੇ ਦੀ ਗ਼ਰੀਬੀ, ਮਜਬੂਰੀ ਜਾਂ ਅਪੰਗਤਾ 'ਤੇ ਹੱਸਣਾ ਹੁੰਦਾ ਹੈ। ਕੁਝ ਲੋਕ ਗੁੱਝਾ ਜਾਂ ਸ਼ਰਾਰਤੀ ਹਾਸਾ ਵੀ ਹੱਸਦੇ ਹਨ, ਜਿਸ ਨੂੰ ਖ਼ਚਰਾ ਹਾਸਾ ਜਾਂ ਮੁਸਕੜੀਏਂ ਹੱਸਣਾ ਵੀ ਕਿਹਾ ਜਾਂਦਾ ਹੈ। ਇਹ ਹਾਸਾ ਅਕਸਰ ਕਿਸੇ ਦਾ ਮਜ਼ਾਕ ਉਡਾਉਣ ਲਈ ਵੀ ਹੱਸਿਆ ਜਾਂਦਾ ਹੈ। ਕਈ ਵਾਰ ਕਿਸੇ ਵਿਅਕਤੀ ਦਾ ਕੁਝ ਵਧੇਰੇ ਹੀ ਮਜ਼ਾਕ ਉਡਾਉਣ ਜਾਂ ਮੌਜੂ ਬਣਾਉਣ ਨਾਲ ਲੜਾਈ-ਝਗੜੇ ਦੀ ਨੌਬਤ ਵੀ ਆ ਸਕਦੀ ਹੈ ਤੇ ਹਾਸੇ ਦਾ ਤਮਾਸ਼ਾ ਬਣ ਜਾਂਦਾ ਹੈ। ਇਸ ਤੋਂ ਬਚਣਾ ਚਾਹੀਦਾ ਹੈ ਅਤੇ ਹਾਸਾ-ਮਜ਼ਾਕ ਸਮੇਂ ਅਤੇ ਸਥਿਤੀ ਅਨੁਸਾਰ ਹੀ ਕੀਤਾ ਜਾਣਾ ਚਾਹੀਦਾ ਹੈ। ਤੁਹਾਡੇ ਹੱਸਣ ਪਿੱਛੇ ਕੋਈ ਬੁਰੀ ਭਾਵਨਾ ਨਹੀਂ ਛੁਪੀ ਹੋਣੀ ਚਾਹੀਦੀ ਅਤੇ ਨਾ ਹੀ ਇਸਦਾ ਉਦੇਸ਼ ਕਿਸੇ ਨੂੰ ਨੀਚਾ ਦਿਖਾਉਣਾ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਕੇਵਲ ਪਾਕ-ਪਵਿੱਤਰ ਅਤੇ ਨਿਰਮਲ ਹਾਸਾ ਹੀ ਸਾਡੇ ਮਨ ਅਤੇ ਤਨ ਨੂੰ ਤੰਦਰੁਸਤ ਰੱਖ ਸਕਦਾ ਹੈ ਅਤੇ ਸਾਨੂੰ ਅਸਲੀ ਖ਼ੁਸ਼ੀ ਦੇ ਸਕਦਾ ਹੈ।

ਹੱਸਣਾ ਖ਼ੁਸ਼ੀ ਦਾ ਬਾਹਰੀ ਪ੍ਰਗਟਾਵਾ ਹੁੰਦਾ ਹੈ। ਇਸ ਲਈ ਅਸਲੀ ਹਾਸਾ ਤਦ ਹੀ ਆ ਸਕਦਾ ਹੈ ਜਦ ਮਨ ਅੰਦਰੋਂ ਪੂਰੀ ਤਰ੍ਹਾਂ ਖ਼ੁਸ਼ ਹੋਵੇ। ਇੱਥੇ ਇਹ ਸਮਝ ਲੈਣਾ ਵੀ ਜ਼ਰੂਰੀ ਹੈ ਕਿ ਅੰਦਰੂਨੀ ਖ਼ੁਸ਼ੀ ਲਈ ਕਿਸੇ ਵਿਸ਼ੇਸ਼ ਧਨ-ਦੌਲਤ ਜਾਂ ਸੁਖ-ਸਹੂਲਤ ਦੀ ਲੋੜ ਨਹੀਂ ਹੁੰਦੀ ਸਗੋਂ ਜੀਵਨ ਪ੍ਰਤੀ ਹਾਂ-ਪੱਖੀ ਸੋਚ, ਸੰਤੁਸ਼ਟੀ, ਸਬਰ, ਸੰਤੋਖ਼, ਸੰਜਮ ਅਤੇ ਸਹਿਣਸ਼ੀਲਤਾ ਵਰਗੇ ਗੁਣਾਂ ਦੀ ਲੋੜ ਹੁੰਦੀ ਹੈ। ਇਸ ਤਰ੍ਹਾਂ ਨਾਲ ਖ਼ੁਸ਼ੀ ਅਤੇ ਹਾਸਾ ਇਕ ਹੀ ਸਿੱਕੇ ਦੇ ਦੋ ਪਹਿਲੂ ਹਨ, ਜਿੱਥੇ ਖ਼ੁਸ਼ੀ ਹੋਵੇਗੀ, ਉੱਥੇ ਹਾਸਾ ਵੀ ਜ਼ਰੂਰ ਹੋਵੇਗਾ ਅਤੇ ਜਿੱਥੇ ਹਾਸਾ ਹੋਵੇਗਾ, ਉੱਥੇ ਖ਼ੁਸ਼ੀ ਵੀ ਜ਼ਰੂਰ ਹਵੇਗੀ। ਖ਼ੁਸ਼ੀ ਅਤੇ ਹਾਸੇ ਵਾਂਗ ਪਿਆਰ ਅਤੇ ਹਾਸੇ ਦਾ ਵੀ ਆਪਸ ਵਿਚ ਬਹੁਤ ਗੂੜ੍ਹਾ ਸਬੰਧ ਹੈ। ਜਿੱਥੇ ਹਾਸਾ ਹੋਵੇਗਾ, ਉੱਥੇ ਆਪਸ ਵਿਚ ਪਿਆਰ ਵੀ ਜ਼ਰੂਰ ਹੋਵੇਗਾ ਅਤੇ ਜੇਕਰ ਘਰ ਵਿਚ ਪਿਆਰ ਨਹੀਂ ਤਾਂ ਉੱਥੇ ਹਾਸੇ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਇਸੇ ਤਰ੍ਹਾਂ ਹਾਸਾ ਪਰਿਵਾਰ ਵਿਚ ਖ਼ੁਸ਼ਹਾਲੀ ਦਾ ਵੀ ਸੂਚਕ ਹੈ। ਇਹ ਪਰਿਵਾਰ ਵਿਚ ਸਹਿਯੋਗ, ਸੁਹਿਰਦਤਾ ਅਤੇ ਤਿਆਗ ਭਾਵਨਾ ਪੈਦਾ ਕਰਦਾ ਹੈ ਅਤੇ ਪਰਿਵਾਰ ਨੂੰ ਹਮੇਸ਼ਾ ਚੜ੍ਹਦੀ ਕਲਾ ਵਿਚ ਰਖਦਾ ਹੈ। ਇਸ ਕਾਰਣ ਹੀ ਕਿਹਾ ਜਾਂਦਾ ਹੈ ਕਿ ਹਸਦਿਆਂ ਦੇ ਘਰ ਵਸਦੇ ਅਰਥਾਤ ਜਿਸ ਘਰ-ਪਰਿਵਾਰ ਵਿਚ ਹਾਸੇ-ਖ਼ੁਸ਼ੀ ਵਾਲਾ ਵਾਤਾਵਰਣ ਹੋਵੇ, ਉਹ ਘਰ ਹਮੇਸ਼ਾ ਖ਼ੁਸ਼ੀਆਂ-ਖੇੜਿਆਂ ਵਿਚ ਰਹਿੰਦਾ ਹੈ ਅਤੇ ਉੱਥੇ ਕਿਸੇ ਨੂੰ ਕੋਈ ਕਮੀ ਮਹਿਸੂਸ ਨਹੀਂ ਹੁੰਦੀ। ਇਸਦੇ ਉਲਟ 'ਜਿਸ ਘਰ ਕਲ-ਕਲੇਸ਼ ਵੱਸੇ, ਹਰ ਖ਼ੁਸ਼ੀ ਉੱਥੋਂ ਨੱਸੇ'।

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਜੇਕਰ ਅਸੀਂ ਜੀਵਨ ਦਾ ਸਹੀ ਆਨੰਦ ਮਾਣਨਾ ਚਾਹੁੰਦੇ ਹਾਂ ਤਾਂ ਸਾਨੂੰ ਹਰ ਪ੍ਰਕਾਰ ਦੇ ਰੋਸੇ-ਰੰਜਿਸ਼ਾਂ, ਗਿਲੇ-ਸ਼ਿਕਵੇ, ਲੋਭ-ਲਾਲਚ ਅਤੇ ਹਰ ਪ੍ਰਕਾਰ ਦੀ ਹਉਮੈਂ, ਸੰਕੀਰਨਤਾ, ਈਰਖ਼ਾ ਅਤੇ ਨਕਾਰਾਤਮਿਕਤਾ ਤੋਂ ਛੁਟਕਾਰਾ ਪਾ ਕੇ ਨਾ ਕੇਵਲ ਆਪਣੇ ਘਰ-ਪਰਿਵਾਰ ਵਿਚ ਸਗੋਂ ਆਪਣੇ ਆਲੇ-ਦੁਆਲੇ ਵੀ ਹੱਸਣ-ਹਸਾਉਣ ਦਾ ਵਾਤਾਵਰਣ ਸਿਰਜਣਾ ਪਵੇਗਾ। ਇਸ ਨਾਲ ਅਸੀਂ ਆਪ ਵੀ ਖ਼ੁਸ਼ ਰਹਿ ਸਕਾਂਗੇ ਅਤੇ ਦੂਜਿਆਂ ਨੂੰ ਵੀ ਖ਼ੁਸ਼ ਰੱਖ ਸਕਾਂਗੇ। ਸਿਆਣੇ ਕਹਿੰਦੇ ਹਨ ਕਿ ਜੇਕਰ ਅਸੀਂ ਹੱਸਾਂਗੇ ਤਾਂ ਸਾਨੂੰ ਸਾਰਾ ਸੰਸਾਰ ਹਸਦਾ ਨਜ਼ਰ ਆਏਗਾ, ਜ਼ਿੰਦਗੀ ਇਕ ਸੁਹਾਨਾ ਸਫ਼ਰ ਲੱਗੇਗੀ ਅਤੇ ਸਾਡੀ ਰੂਹ ਹਮੇਸ਼ਾ ਸਕੂਨ ਵਿਚ ਰਹੇਗੀ। ਜਦ ਅਸੀਂ ਦੂਜਿਆਂ ਨੂੰ ਵੀ ਆਪਣੇ ਨਾਲ ਹਸਾਉਣ ਅਤੇ ਖ਼ੁਸ਼ ਰੱਖਣ ਦਾ ਯਤਨ ਕਰਦੇ ਹਾਂ ਤਾਂ ਸਾਡੀ ਆਪਣੀ ਖ਼ੁਸ਼ੀ ਵੀ ਦੂਣ-ਸਵਾਈ ਹੋ ਜਾਂਦੀ ਹੈ। ਖ਼ੁਸ਼ ਰਹਿਣ ਦਾ ਰਾਜ਼ ਹੀ ਖ਼ੁਸ਼ ਰਹਿਣਾ ਅਤੇ ਦੂਜਿਆਂ ਨੂੰ ਖ਼ੁਸ਼ ਰੱਖਣਾ ਹੈ। ਪੰਜਾਬੀ ਦੇ ਸ਼੍ਰੋਮਣੀ ਗਾਇਕ ਗੁਰਦਾਸ ਮਾਨ ਦੇ ਇਕ ਗੀਤ ਦੇ ਬੋਲ ਹਨ: ਘਰ ਵਿਚ ਹੱਸੇ ਜੇ ਜਨਾਨੀ ਦੋਸਤੋ, ਸੋਨੇ 'ਤੇ ਸੁਹਾਗੇ ਦੀ ਨਿਸ਼ਾਨੀ ਦੋਸਤੋ। ਮੈਂ ਇਸ ਗੱਲ ਨੂੰ ਥੋੜ੍ਹਾ ਬਦਲ ਕੇ ਇਸ ਤਰ੍ਹਾਂ ਕਹਿਣਾ ਚਾਹਾਂਗੇ: ਘਰ ਵਿਚ ਹੱਸਣ ਜੇ ਸਾਰੇ ਦੋਸਤੋ, ਵਾਰੇ ਹੋਣ ਘਰ ਦੇ ਨਿਆਰੇ ਦੋਸਤੋ। ਹੱਸੋ, ਵੱਸੋ, ਸਭ ਨੂੰ ਹਸਾਓ; ਮੌਜਾ ਮਾਣੋਂ, ਖ਼ੁਸ਼ੀ ਮਨਾਓ!



# Books by Prof. Achhru Singh

(A) **TRANSLATED**

| S. No. | Name of the Book | Writer | Punjabi Name |
|---|---|---|---|
| 1. | Hints For Self Culture | Lala Hardyal | ਸਵੈ-ਵਿਕਾਸ ਦਾ ਮਾਰਗ |
| 2. | Sex, Scotch & Scholarship | Khushwant Singh | ਸੈਕਸ, ਸਕਾਚ ਅਤੇ ਸਕਾਲਰਸ਼ਿਪ |
| 3. | Men & Women in My Life | Khushwant Singh | ਮੇਰੇ ਜੀਵਨ ਵਿਚ ਆਏ ਮਰਦ ਅਤੇ ਔਰਤਾਂ |
| 4. | Kings, Queens & Lovers | Achla Moulick | ਰਾਜੇ, ਰਾਣੀਆਂ ਅਤੇ ਆਸ਼ਿਕ |
| 5. | India Unbound | Gurcharan Dass | ਅਸੀਮ ਭਾਰਤੀ ਵਿਰਸਾ |
| 6. | World Famous Love Stories | Different Writers | ਵਿਸ਼ਵ ਪ੍ਰਸਿੱਧ ਪਿਆਰ-ਕਹਾਣੀਆਂ |
| 7. | The Old Man & The Sea | Ernest Hemingway | ਬੁੱਢਾ ਆਦਮੀ ਅਤੇ ਸਮੁੰਦਰ |
| 8. | Animal Farm | George Orwell | ਐਨੀਮਲ ਫ਼ਾਰਮ |
| 9. | The Mayor of Casterbridge | Thomas Hardy | ਕੈਸਟਰਬਰਿਜ ਦਾ ਮੇਅਰ |
| 10. | Pride & Prejudice | Jane Austin | ਕਬਜ਼ਾ ਅਤੇ ਪਹਿਚਾਣ |
| 11. | Emma | Jane Austin | ਐਮਾ |
| 12. | Great Expectations | Charles Dickens | ਵੱਡੀਆਂ ਆਸਾਂ |
| 13. | Oliver Twist | Charles Dickens | ਓਲੀਵਰ ਟਵਿਸਟ |
| 14. | A Tale of Two Cities | Charles Dickens | ਗਾਥਾ ਦੋ ਸ਼ਹਿਰਾਂ ਦੀ |
| 15. | Kim | Rudyard Kipling | ਕਿਮ |
| 16. | Wuthering Heights | Emily Bronte | ਤੂਫ਼ਾਨੀ ਸਿਖ਼ਰਾਂ |
| 17. | The Invisible Man | H.G. Wells | ਅਦਿੱਖ ਆਦਮੀ |
| 18. | Adventures of Tom Sawyer | Mark Twain | ਟਾਮ ਸਾਇਰ ਦੇ ਕਾਰਨਾਮੇ |
| 19. | Adventures of Huckleberry Finn | Mark Twain | ਹੱਕਲਬੇਰੀ ਫ਼ਿਨ ਦੇ ਕਾਰਨਾਮੇ |
| 20. | Tales from Shakespeare-I | - Self - | ਸ਼ੇਕਸਪੀਅਰ ਦੀਆਂ ਕਹਾਣੀਆਂ-I (ਸੁਖਾਂਤ) |
| 21. | Tales from Shakespeare-II | - Self - | ਸ਼ੇਕਸਪੀਅਰ ਦੀਆਂ ਕਹਾਣੀਆਂ-II (ਦੁਖਾਂਤ) |
| 22. | The Triumph | Sirjandeep Kaur Ubha | ਜਿੱਤ |
| 23. | ਕਿਸਾਨ ਬਣ ਰਿਹਾ ਮਜ਼ਦੂਰ | Naginder Singh Harika | Farmer Becoming Labourer |
| 24. | ਕਿਸਾਨ ਬਣ ਰਿਹਾ ਗੁਲਾਮ | -Do- | Mother and Motherland |
| 25. | David Copperfield | Charles Dickens | ਡੇਵਿਡ ਕਾਪਰਫ਼ੀਲਡ |
| 26. | Pickwick Papers | Charles Dickens | ਪਿਕਵਿਕ ਦਸਤਾਵੇਜ਼ |
| 27. | Human Values and Professional Ethics | R.R. Gaur, R. Sanga, G.P. Bagria | ਮਾਨਵੀ ਕਦਰਾਂ-ਕੀਮਤਾਂ ਅਤੇ ਪੇਸ਼ਾਵਰੀ ਨੈਤਿਕਤਾ (ਬੁਨਿਆਦੀ ਕੋਰਸ) Published by Punjab Technical University |
| 28. | Arms and the Man | G.B. Shaw | ਹਥਿਆਰ ਅਤੇ ਮਨੁੱਖ Published by Punjabi University |
| 29. | The Apple Cart | G.B. Shaw | ਗੱਡਾ ਫ਼ਹੀਏਂ Published by Punjabi University |

| | | | |
|---|---|---|---|
| 30. | Man and Superman | G.B. Shaw | ਮਨੁੱਖ ਅਤੇ ਪਰਮ ਮਨੁੱਖ Published by Punjabi University |
| 31. | The Silver Box | John Galsworthy | ਚਾਂਦੀ ਦੀ ਡੱਬੀ Published by Punjabi University |
| 32. | Justice | John Galsworthy | ਇਨਸਾਫ਼ Published by Punjabi University |
| 33. | Immortal Stories of the World | Different Writers | ਵਿਸ਼ਵ ਦੀਆਂ ਅਮਰ ਕਹਾਣੀਆਂ Published by Punjabi University |
| 34. | Men Without Women | Ernest Hemingway | ਔਰਤਾਂ ਬਗੈਰ ਮਰਦ Under Publication by Punjabi University |
| 35. | Days Without End | O' Neill | ਉਦੇਸ਼-ਰਹਿਤ ਦਿਨ Under Publication by Punjabi University |
| 36. | World Famous English Stories | Different Writers | ਵਿਸ਼ਵ-ਪ੍ਰਸਿੱਧ ਅੰਗ੍ਰੇਜ਼ੀ ਕਹਾਣੀਆਂ |
| 37. | World Famous English Essays | Different Writers | ਵਿਸ਼ਵ-ਪ੍ਰਸਿੱਧ ਅੰਗ੍ਰੇਜ਼ੀ ਨਿਬੰਧ |
| 38. | World Famous English One-Act Plays | Different Writers | ਵਿਸ਼ਵ-ਪ੍ਰਸਿੱਧ ਅੰਗ੍ਰੇਜ਼ੀ ਇਕਾਂਗੀ |
| 39. | ਜਰਨੈਲ ਸਿੰਘ ਦੀਆਂ ਪ੍ਰਤੀਨਿਧੀ ਕਹਾਣੀਆਂ | Jarnail Singh | Jarnail Singh's Representative Stories (Published by Pbi. Uni, Patiala) |

**(B) COMPILED/EDITED**

| S. No. | Name of the Book | Editor/ Co-Editor | Punjabi Name |
|---|---|---|---|
| 40. | ਕਥਨ ਕੋਸ਼ (A Book of Quotations in Punjabi) | - Do - | ਕਥਨ ਕੋਸ਼ (ਭਾਸ਼ਾ ਵਿਭਾਗ ਪੰਜਾਬ ਦੁਆਰਾ ਪੁਰਸਕ੍ਰਿਤ) |
| 41. | Value Based Education | - Do - | |
| 42. | Emerging Paradigms in Information Technology | - Do - | |
| 43. | Corporate Social Responsibility | - Do - | |
| 44. | Women in Leadership Roles | - Do - | |
| 45. | Innovate - Lead- Succeed: Percepts & Practice | - Do - | |
| 46. | Challenges in Higher Education | - Do - | |
| 47. | ਜੀਵਨ-ਜਾਚ | - Do - | |
| 48. | ਅਜੋਕੀ ਔਰਤ - ਦਸ਼ਾ ਅਤੇ ਦਿਸ਼ਾ | - Do - | |
| 49. | ਵਿੱਦਿਆ ਵੀਚਾਰੀ | - Do - | |
| 50. | ਲੋਕ-ਵੇਦ | - Do - | |
| 51. | ਮੁਹੱਬਤ ਦਾ ਵਗਦਾ ਦਰਿਆ- ਐੱਸ.ਕੇ. ਆਹਲੂਵਾਲੀਆ | - Do - | |
| 52. | ਜਥੇਦਾਰ ਅਵਤਾਰ ਸਿੰਘ- ਸ਼ਖ਼ਸ ਅਤੇ ਸ਼ਖ਼ਸੀਅਤ | - Do - | |

## (C) AUTHORED

| S. No. | Name of the Book | Author/ Co-Author | Punjabi Name |
|---|---|---|---|
| 53. | ਕੀਟਾ ਆਈ ਰੀਸ (ਸਵੈ-ਜੀਵਨੀ) (Keeta Ayee Rees) | Author | (Recommended for Libraries by DPI (Colleges) Punjab |
| 54. | ਜੀਵਨ ਦੇ ਰੰਗ (ਨਿਬੰਧ-ਸੰਗ੍ਰਹਿ) | Prof. Achhru Singh | |
| 55. | ਵਿਰਸਾ ਅਤੇ ਸਭਿਆਚਾਰ : ਦੇਖਿਆ, ਸੁਣਿਆਂ ਅਤੇ ਹੰਢਾਇਆ | Prof. Achhru Singh | |
| 56. | A Text Book of General English For +2 | Co-Author | Out of Print |
| 57. | English Grammar, Composition and Communication Skills | Main Author | Out of Print |
| 58. | Personality Development & Soft Skills | Author | Revised Edition |
| 59. | Universal English Grammar and Vocabulary Study | Author | |
| 60. | Learn Your English Book-I (For Class-I of all Punjab Schools) | Main Author | Published By Punjab School Education Board |
| 61. | Learn Your English Book-II (For Class-II of all Punjab Schools) | Main Author | Published By Punjab School Education Board |
| 62. | ਸਿੱਖ ਧਰਮ ਅਤੇ ਜੀਵਨ-ਦਰਸ਼ਨ | Prof. Achhru Singh | |
| 63. | ਜੀਵਨ-ਬਾਤਾਂ | Prof. Achhru Singh | |
| 64. | ਸ਼ਖ਼ਸੀਅਤ ਵਿਕਾਸ, ਕੋਮਲ ਹੁਨਰ ਅਤੇ ਮਾਨਵੀ ਕਦਰਾਂ-ਕੀਮਤਾਂ | Prof. Achhru Singh | |
| 65. | ਚਾਨਣ ਭਰੀ ਚੰਗੇਰ | Prof. Achhru Singh | |

**Details of Publishers:**

1. Books at Serial No. 1 to 24, 40, 49, 51, 53, 59, 63 :
   **Unistar Books**, 301, Industrial Area, Phase IX, SAS Nagar, Mohali.
   M: +91-98154-71219. E-mail: unistarbooks@gmail.com
2. Books at Serial No. 25, 26, 36, 37, 47, 54, 55, 62, 64, 65 :
   **Zohra Publications**, 11/14, Telewara Street, Raghomajra, Patiala.
   M: +91-98147-42995. E-mail: zohraprinters@gmail.com
3. Book at Serial No. 58 :
   **R.D. Publications**, N.D. 118, Tanda Road, Jalandhar.
   Ph. 0181-2284080
4. Books at Serial No. 41 to 46 :
   **Desh Bhagat University**, Mandi Gobindgarh.
5. Books at Serial No. 47, 48 :
   **Patiala Kala Parishad**, Patiala.

## ਲੇਖਕ ਬਾਰੇ



ਸ਼੍ਰੋਮਣੀ ਲੇਖਕ ਪ੍ਰੋ. ਅੱਛਰੂ ਸਿੰਘ ਨਹਿਰੂ ਮੈਮੋਰੀਅਲ ਸਰਕਾਰੀ ਕਾਲਜ, ਮਾਨਸਾ ਵਿਚ ਛੱਤੀ ਸਾਲ ਸ਼ਾਨਦਾਰ ਸੇਵਾ ਕਰਨ ਉਪਰੰਤ ਅੰਗ੍ਰੇਜ਼ੀ ਵਿਭਾਗ ਦੇ ਮੁਖੀ ਵਜੋਂ ਸੇਵਾ-ਮੁਕਤ ਹੋਏ। ਇਸ ਉਪਰੰਤ ਉਨ੍ਹਾਂ ਨੇ 7 ਸਾਲ ਦੇਸ਼ ਭਗਤ ਇੰਸਟੀਚਿਊਟ/ ਯੂਨੀਵਰਸਿਟੀ, ਮੰਡੀ ਗੋਬਿੰਦਗੜ੍ਹ ਵਿਖੇ ਕਮਿਊਨੀਕੇਸ਼ਨ ਸਕਿਲਜ਼, ਮਾਨਵੀ ਕਰਦਾਂ-ਅਤੇ ਸ਼ਖ਼ਸੀਅਤ ਵਿਕਾਸ ਆਦਿ ਵਿਸ਼ਿਆਂ ਦੀ ਪੜ੍ਹਾਈ ਕਰਵਾਈ। ਹੁਣ ਤਕ ਉਹ ਅੰਗ੍ਰੇਜ਼ੀ ਦੀਆਂ ਤਿੰਨ ਦਰਜਨ ਦੇ ਕਰੀਬ ਸ਼ਾਹਕਾਰ ਰਚਨਾਵਾਂ ਨੂੰ ਪੰਜਾਬੀ ਭਾਸ਼ਾ ਵਿਚ ਅਨੁਵਾਦ ਕਰ ਚੁੱਕੇ ਹਨ, ਅੰਗ੍ਰੇਜ਼ੀ ਅਤੇ ਪੰਜਾਬੀ ਦੀਆਂ ਦਸ ਤੋਂ ਵੱਧ ਪੁਸਤਕਾਂ ਸੰਪਾਦਿਤ/ਸੰਕਲਿਤ ਕਰ ਚੁੱਕੇ ਹਨ ਅਤੇ ਆਪਣੀ ਸਵੈ-ਜੀਵਨੀ 'ਕੀਟਾ ਆਈ ਰੀਸ' ਪਾਠਕਾਂ ਦੀ ਨਜ਼ਰ ਕਰ ਚੁੱਕੇ ਹਨ। ਅੱਜ-ਕੱਲ੍ਹ ਉਨ੍ਹਾਂ ਦੀਆਂ ਰਚਨਾਵਾਂ 'ਜੀਵਨ ਦੇ ਰੰਗ', 'ਵਿਰਸਾ ਅਤੇ ਸਭਿਆਚਾਰ – ਦੇਖਿਆ, ਸੁਣਿਆਂ ਤੇ ਹੰਢਾਇਆ', 'ਸਿੱਖ ਧਰਮ ਅਤੇ ਜੀਵਨ-ਦਰਸ਼ਨ', 'ਜੀਵਨ-ਬਾਤਾਂ', 'ਵਿਸ਼ਵ ਪ੍ਰਸਿੱਧ ਅੰਗ੍ਰੇਜ਼ੀ ਕਹਾਣੀਆਂ', 'ਸ਼ਖ਼ਸੀਅਤ ਵਿਕਾਸ, ਕੋਮਲ ਹੁਨਰ ਅਤੇ ਮਾਨਵੀ ਕਦਰਾਂ-ਕੀਮਤਾਂ', 'ਵਿਸ਼ਵ ਪ੍ਰਸਿੱਧ ਅੰਗ੍ਰੇਜ਼ੀ ਨਿਬੰਧ' ਅਤੇ 'ਵਿਸ਼ਵ ਦੀਆਂ ਅਮਰ ਕਹਾਣੀਆਂ' ਪਾਠਕਾਂ ਦੀ ਵਿਸ਼ੇਸ਼ ਰੁਚੀ ਦਾ ਕੇਂਦਰ ਹਨ।

ਪੁਸਤਕ 'ਚਾਨਣ ਭਰੀ ਚੰਗੇਰ' ਲੇਖਕ ਦੇ 27 ਚੋਣਵੇਂ ਨਿਬੰਧਾਂ ਦਾ ਸੰਗ੍ਰਹਿ ਹੈ। ਇਸ ਵਿਚ ਸ਼ਾਮਲ ਸਾਰੇ ਹੀ ਨਿਬੰਧ ਸਾਡੇ ਰੋਜ਼ਾਨਾ ਜੀਵਨ ਦੇ ਕਿਸੇ ਨਾ ਕਿਸੇ ਅਹਿਮ ਪਹਿਲੂ ਨਾਲ ਸਬੰਧ ਰਖਦੇ ਹਨ ਅਤੇ ਇਨ੍ਹਾਂ ਦੀ ਚੋਣ ਦਾ ਅਧਾਰ ਵੀ ਇਨ੍ਹਾਂ ਦੀ ਸਾਡੇ ਜੀਵਨ ਵਿਚ ਪ੍ਰਸੰਗਿਕਤਾ ਹੀ ਬਣੀ ਹੈ। ਸਾਰੇ ਹੀ ਨਿਬੰਧਾਂ ਦਾ ਉਦੇਸ਼ ਪਾਠਕਾਂ ਨਾਲ ਵਿਚਾਰਕ ਸਾਂਝ ਪਾਉਣੀ, ਉਨ੍ਹਾਂ ਦੀ ਜਾਣਕਾਰੀ ਵਿਚ ਕੁਝ ਵਾਧਾ ਕਰਨਾ, ਉਨ੍ਹਾਂ ਨੂੰ ਕੁਝ ਨਾ ਕੁਝ ਸੇਧ ਦੇਣੀ ਅਤੇ ਉਨ੍ਹਾਂ ਦਾ ਸਿਹਤਮੰਦ ਮਨੋਰੰਜਨ ਕਰਨਾ ਹੈ। ਸੂਝਵਾਨ ਪਾਠਕਾਂ ਨੂੰ ਹਰ ਨਿਬੰਧ ਵਿਚੋਂ ਹੀ ਕੁਝ ਨਾ ਕੁਝ ਸਿੱਖਣ ਅਤੇ ਮਾਣਨ ਨੂੰ ਮਿਲ ਸਕਦਾ ਹੈ।




**ZOHRA PUBLICATION**

11/4, Telewara Street, Ragho Majra, Patiala

Tel.: 0175-2210686, E-mail: zohraprinters@gmail.com